# ਸੰਪਾਦਕੀ

**ਡਾ. ਜਗਜੀਤ ਸਿੰਘ**

ਦਸੰਬਰ ਦਾ ਮਹੀਨਾ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਕਾਰਜਾਂ ਅਤੇ ਅਦੁੱਤੀ ਕੁਰਬਾਨੀਆਂ ਨੂੰ ਯਾਦ ਕਰਨ ਦਾ ਸਮਾਂ ਹੈ। ਗੁਰੂ ਮਹਾਰਾਜ ਜੀ ਦੇ ਆਦਰਸ਼ਾਂ ਨੂੰ ਯਾਦ ਕਰਕੇ ਸਰਬ ਮਨੁੱਖਤਾ ਨੇ ਸੇਧ ਪ੍ਰਾਪਤ ਕਰਨੀ ਹੈ। ਆਪ ਜੀ ਨੂੰ ਸਰਬੰਸ-ਦਾਨੀ ਕਹਿ ਕੇ ਯਾਦ ਕੀਤਾ ਜਾਂਦਾ ਹੈ ਕਿਉਂਕਿ ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਨਿਰਮਲ ਪੰਥ ਅਰਥਾਤ ਸਤਿ ਦੇ ਮਾਰਗ ਤੇ ਚਲਦਿਆਂ ਅਤੇ ਪੂਰੀ ਤਰ੍ਹਾਂ ਪਹਿਰਾ ਦਿੰਦਿਆਂ ਆਪਣੇ ਪਿਤਾ, ਮਾਤਾ, ਪਿਆਰੇ ਸਾਹਿਬਜ਼ਾਦੇ, ਅਨੰਦਪੁਰ ਸਾਹਿਬ ਦੀ ਸ਼ਾਨੋਂ ਸ਼ੌਕਤ ਸਭ ਕੁਝ ਕੁਰਬਾਨ ਕਰ ਦਿਤਾ। ਇਸ ਦੇ ਬਾਵਜੂਦ ਆਪ ਜੀ ਦੀ ਸੁਰਤਿ ਅਡੋਲ ਪ੍ਰਭੂ ਰਚਨਾ ਨਾਲ ਜੁੜੀ ਰਹੀ। ਆਪ ਜੀ ਅਕਾਲਪੁਰਖ ਨਾਲ ਅਭੇਦ ਇਕ ਮਹਾਨ ਗੁਰੂ, ਇਕ ਮਹਾਨ ਸੰਤ, ਇਕ ਮਹਾਨ ਜਰਨੈਲ ਸ਼੍ਰੋਮਣੀ ਬਾਣੀ ਰਚੇਤਾ, ਖਾਲਸੇ ਦੇ ਸਾਜਣਹਾਰੇ, ਸਰਬ ਮਨੁੱਖਤਾ ਦੇ ਰਹਿਬਰ, ਨੀਵਿਆਂ ਨੂੰ ਉਚਾ ਚੁਕਣ ਵਾਲੇ, ਸਾਰੀ ਮਨੁੱਖ ਜਾਤੀ ਨੂੰ ਪਿਆਰ ਕਰਨ ਵਾਲੇ ਪ੍ਰਮੇਸ਼ਰ ਰੂਪ ਅਦੁੱਤੀ ਸਖਸ਼ੀਅਤ ਦੇ ਮਾਲਕ ਸਨ।

ਸੰਮਤ 1723 ਪੋਹ ਸੁਦੀ ਸਤਵੀਂ ਦੇ ਸੁਭਾਗੇ ਦਿਨ ਪਟਨਾ ਸ਼ਹਿਰ ਵਿਖੇ ਆਪ ਜੀ ਦਾ ਪ੍ਰਕਾਸ਼ ਹੋਇਆ। ਇਸ ਨੂੰ ਰੌਸ਼ਨੀ ਦੇ ਰੂਪ ਵਿਚ ਪ੍ਰਕਾਸ਼ਮਾਨ ਹੁੰਦਾ ਘੜਾਮ ਦੇ ਸੂਫੀ ਫਕੀਰ ਭੀਖਣਸ਼ਾਹ ਨੇ ਸਮਾਧੀ ਵਿਚ ਅਨੁਭਵ ਕੀਤਾ ਅਤੇ ਇਸ ਵਲੀ ਦੇ ਦਰਸ਼ਨ ਦੀਦਾਰਾਂ ਲਈ ਪਟਨੇ ਵਲ ਤੁਰ ਪਿਆ। ਜਦੋਂ ਤਿੰਨ ਮਹੀਨੇ ਦੇ ਬਾਲਕ ਗੋਬਿੰਦ ਰਾਇ ਨੇ ਦੋਹਾਂ ਕੁਜੀਆਂ ਤੇ ਹੱਥ ਰਖ ਦਿਤੇ ਤਾਂ ਪੀਰ ਭੀਖਣਸ਼ਾਹ ਸਮਝ ਗਿਆ ਕਿ ਆਪ ਜੀ ਸਾਰੀ ਮਨੁੱਖਤਾ ਦੇ ਸਾਂਝੇ ਪੀਰ ਪ੍ਰਗਟ ਹੋਏ ਹਨ। ਗੁਰੂ ਜੋਤੀ ਅਤੇ ਅਕਾਲਪੁਰਖ ਜੋਤੀ ਵਿਚ ਕੋਈ ਭੇਦ ਨਹੀਂ ਹੋਇਆ ਕਰਦਾ, ਗੁਰੂ ਪੂਰਨ ਪ੍ਰਮੇਸ਼ਰ ਰੂਪ ਹੁੰਦਾ ਹੈ, ਐਸਾ ਗੁਰਬਾਣੀ ਦਾ ਨਿਸ਼ਚਾ ਹੈ -

***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ।***

ਆਪ ਜੀ ਨੇ ਖਾਲਸੇ ਦੀ ਸਿਰਜਨਾ ਵੀ ਅਕਾਲ ਸਰੂਪ ਵਿਚ ਕੀਤੀ, ਬ੍ਰਹਮ ਨਾਲ ਅਭੇਦ ਖਾਲਸਾ ਗੁਰੂ ਰੂਪ ਪ੍ਰਮੇਸ਼ਰ ਦਾ ਰੂਪ ਹੀ ਹੁੰਦਾ ਹੈ -

***ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ।***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹਨ ਭੇਵ।***
***(ਸਰਬ ਲੋਹ ਗ੍ਰੰਥ)***

ਆਪ ਜੀ ਬਾਲ ਅਵਸਥਾ ਵਿਚ ਜਦੋਂ ਅਨੰਦਪੁਰ ਸਾਹਿਬ ਹਰ ਤਰ੍ਹਾਂ ਦੀ ਵਿਦਿਆ ਅਤੇ ਕਲਾ ਕੌਸ਼ਲਤਾ ਵਿਚ ਨਿਪੁੰਨ ਹੋ ਰਹੇ ਸਨ ਤਾਂ ਕਸ਼ਮੀਰ ਦੇ ਮਜ਼ਲੂਮ ਪੰਡਤ ਫਰਿਆਦ ਲੈ ਕੇ ਪਿਤਾ ਗੁਰੂ ਤੇਗ ਬਹਾਦਰ ਪਾਸ ਪੁੱਜੇ। ਉਸ ਸਮੇਂ ਲੱਖਾਂ ਦੀ ਗਿਣਤੀ ਵਿਚ ਹਿੰਦੂ ਪਰਜਾ ਨੂੰ ਜਾਂ ਜਬਰੀ ਮੁਸਲਮਾਨ ਬਣਾਇਆ ਜਾ ਰਿਹਾ ਸੀ ਜਾਂ ਕਤਲ ਕਰ ਦਿਤਾ ਜਾਂਦਾ ਸੀ। ਇਸ ਜ਼ੁਲਮ ਨੂੰ ਠਲ੍ਹ ਪਾਉਣ ਲਈ ਆਪ ਜੀ ਨੇ ਪਿਤਾ ਗੁਰੂ ਤੇਗ ਬਹਾਦਰ ਦੀ ਕੁਰਬਾਨੀ ਦੇਣੀ ਪ੍ਰਵਾਨ ਕੀਤੀ। ਆਪ ਜੀ ਕੁਝ ਸਮੇਂ ਲਈ ਪਾਉਂਟਾ ਸਾਹਿਬ ਵਿਚਰੇ ਜਿਥੇ ਆਪ ਜੀ ਨੇ ਸਿਕਲੀਗਰਾਂ ਅਤੇ ਹੋਰ ਆਮ ਜਾਤੀਆਂ ਦੇ ਲੋਕਾਂ ਨੂੰ ਸ਼ਸਤਰਬੱਧ ਕੀਤਾ, ਫੌਜੀ ਟ੍ਰੇਨਿੰਗ ਦਿਤੀ, ਨਵਾਂ ਸਾਹਿਤ ਰਚਿਆ, ਬਾਣੀ ਰਚੀ, ਲੇਖਕ, ਵਿਦਵਾਨ, ਕਵੀ ਜਨਾਂ ਦੀਆਂ ਸਭਾਵਾਂ ਲਗਾਈਆਂ, ਪੁਰਾਤਨ ਭਾਰਤੀ ਸਾਹਿਤ ਦੇ ਉਲੱਥੇ ਕਰਵਾਏ ਅਤੇ ਵਿਸਰ ਚੁਕੀ ਮਹਾਨ ਭਾਰਤੀ ਸਭਿਅਤਾ ਤੋਂ ਲੋਕਾਂ ਨੂੰ ਵਿਦਿਤ ਕਰਵਾਇਆ। ਏਥੇ ਹੀ ਭੰਗਾਣੀ ਦੇ ਯੁੱਧ ਵਿਚ ਆਪ ਜੀ ਨਵੇਂ ਸਜੇ ਸੰਤ ਸਿਪਾਹੀ ਗੁਰਸਿੱਖਾਂ ਨੇ ਪਹਾੜੀ ਰਾਜਿਆਂ ਦੀ ਸੈਨਾ ਦਾ ਮਾਣ ਤੋੜਿਆ।

1699 ਦੀ ਵਿਸਾਖੀ ਨੂੰ ਅਨੰਦਪੁਰ ਸਾਹਿਬ ਵਿਖੇ ਆਪ ਜੀ ਨੇ ਖਾਲਸੇ ਦੀ ਸਿਰਜਨਾ ਕਰਕੇ ਮਨੁੱਖਤਾ ਦੇ ਇਤਿਹਾਸ ਵਿਚ ਇਕ ਨਵਾਂ ਮੋੜ ਲਿਆਂਦਾ। ਹਜ਼ਾਰਾਂ ਵਰ੍ਹਿਆਂ ਦੇ ਜ਼ੁਲਮ ਦੀ ਮਾਰੀ ਗਰੀਬ ਨਿਤਾਣੀ, ਨਿਮਾਣੀ ਨੀਵੀਂ ਸਮਝੀ ਜਾਂਦੀ ਜਨਤਾ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਉਚੀ ਅਵਸਥਾ ਵਿਚ ਬਰਾਬਰ ਦੇ ਪੱਧਰ ਤੇ ਲੈ ਆਂਦਾ, ਉਨ੍ਹਾਂ ਵਿਚ ਨਵੀਂ ਰੂਹ ਭਰੀ, ਨਵਾਂ ਜਨਮ ਬਖਸ਼ਿਆ ਅਤੇ ਇਸ ਨੂੰ ਖਾਲਸਾ ਅਕਾਲ ਪੁਰਖ ਕੀ ਫੌਜ ਹੋਣ ਦਾ ਮਾਣ ਬਖਸ਼ਿਆ। ਊਚ ਨੀਚ ਜਾਤ ਪਾਤ, ਅਮੀਰੀ ਗਰੀਬੀ, ਰੰਗ ਰੂਪ ਦੇ ਸਭ ਭੇਦ ਖਤਮ ਕਰਕੇ ਉਪਦੇਸ਼ ਦਿਤਾ, ***'ਮਾਨਸ ਕੀ ਜਾਤਿ ਸਬੈ ਏਕੈ ਹੀ ਪਹਿਚਾਨਬੋ।*** ਪੰਜ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਮੰਗੀ ***'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ'*** ਦੀ ਬਿਲਕੁਲ ਇਕ ਨਵੀਂ ਅਤੇ ਨਰੋਈ ਪ੍ਰਥਾ ਕਾਇਮ ਕੀਤੀ।

ਖਾਲਸੇ ਦੇ ਆਦਰਸ਼ ਕੀ ਹਨ? ਇਸ ਸੰਬੰਧੀ ਰਤਵਾੜਾ ਸਾਹਿਬ ਦੇ ਮਹਾਂਪੁਰਸ਼ ਬੜੀ ਦਿਲ ਟੁੰਬਵੀਂ ਸ਼ਬਦਾਵਲੀ ਵਿਚ ਲਿਖਦੇ ਹਨ - ਰਿਸ਼ੀਆਂ ਮੁਨੀਆਂ ਤੋਂ ਉਚੇ ਜੀਵਨ ਵਾਲਾ ਜੋ ਭੁੱਲ ਕੇ ਕਦੇ ਫਿੱਕਾ ਨਾ ਬੋਲਦਾ ਹੋਵੇ, ਕਿਸੇ ਨੂੰ ਸਰਾਪ ਨਾ ਦਿੰਦਾ ਹੋਵੇ, ਕਿਸੇ ਨਾਲ ਵੈਰ ਨਾ ਕਰਨ ਵਾਲਾ, ਸਰਬੱਤ ਦਾ ਭਲਾ ਮੰਗਣ ਵਾਲਾ ਇਕ ਆਦਰਸ਼ ਗੁਰੂ ਮਹਾਰਾਜ ਨੇ ਪ੍ਰਗਟ ਕੀਤਾ, ਜਿਸ ਆਦਰਸ਼ਧਾਰੀ ਨੂੰ ਖਾਲਸਾ ਕਿਹਾ ਗਿਆ। ਵਾਹਿਗੁਰੂ ਜੀ ਦੀ ਸਾਜੀ ਹੋਈ ਦੁਨੀਆਂ ਵਿਚ ਅਤਿ ਉਤਮ ਆਦਰਸ਼ ਖਾਲਸੇ ਦੇ ਰੂਪ ਵਿਚ ਪ੍ਰਗਟ ਕੀਤਾ। ਜੋ ਵਾਹਿਗੁਰੂ ਜੀ ਦਾ ਹੋ ਗਿਆ, ਉਸ ਦੀ ਕਦੇ ਵੀ ਹਾਰ ਨਹੀਂ ਹੁੰਦੀ ਕਿਉਂਕਿ ਉਸ ਦੀ ਪਿੱਠ ਉਪਰ ਸਦਾ ਹੀ ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਦੀ ਦ੍ਰਿਸ਼ਟੀ ਰਹਿੰਦੀ ਹੈ। ਉਸ ਦੀ ਪਰਮ ਸੱਤਾ ਜਾਗਤ ਜੋਤ ਖਾਲਸੇ ਵਿਚ ਵਿਦਮਾਨ ਹੋਈ। ਖਾਲਸਾ ਸੰਸਾਰ ਨੂੰ ਸੁੱਖ-ਸ਼ਾਂਤੀ, ਇਨਸਾਫ ਦਿਵਾਉਣ ਵਾਲਾ, ਨਿਮਾਣਿਆਂ ਨਿਤਾਣਿਆਂ ਦਾ ਸਹਾਰਾ ਮਨੁੱਖ ਰੂਪ ਵਿਚ ਪ੍ਰਗਟ ਹੋਇਆ। ਮਨੁੱਖ ਦੇ ਅੰਦਰੋਂ ਕੁਰੀਤੀਆਂ, ਘਿਣੌਣੀਆਂ ਊਣਤਾਈਆਂ ਨੂੰ ਕੱਢ ਕੇ ਆਤਮਾ ਵਰਗੀ ਅਮਰ ਜੋਤ ਅੰਦਰੋਂ ਹੀ ਪ੍ਰਗਟ ਕਰਕੇ ਇਸ ਨੂੰ ਆਤਮ ਰਸੀਆ ਬਣਾ ਦਿਤਾ। ਇਹ ਜੀਵਨ ਐਨਾ ਮਨਮੋਹਣਾ ਅਤੇ ਪਿਆਰਾ ਸੀ ਕਿ ਇਸ ਦੇ ਅੰਦਰੋਂ ਪਿਆਰ ਦੀ ਫੁਹਾਰ ਦੀ ਠੰਢਕ ਮਹਿਸੂਸ ਕਰਕੇ ਨਿਆਸਰਿਆਂ ਨੂੰ ਆਸਰਾ ਮਿਲਦਾ ਸੀ, ਨਿਓਟਿਆਂ ਨੂੰ ਓਟ ਦਾ ਝਲਕਾ ਵਜਦਾ ਸੀ, ਨਿਤਾਣਿਆਂ

ਨੂੰ ਤਾਣ ਮਿਲਦਾ ਸੀ ਅਤੇ ਜੀਵਨ ਵਿਚ ਉਤਸ਼ਾਹ ਭਰ ਜਾਂਦਾ ਸੀ। (ਆਤਮ ਮਾਰਗ ਦਸੰਬਰ, 1999 ਪੰਨਾ 26-27)

ਜਿਵੇਂ ਝੂਠ ਨੂੰ ਸੱਚ ਅਤੇ ਜ਼ੁਲਮ ਨੂੰ ਨਿਆਂ ਨਹੀਂ ਭਾਉਂਦਾ ਤਿਵੇਂ ਹੀ ਗੁਰੂ ਮਹਾਰਾਜ ਜੀ ਦੇ ਧਰਮੀ ਕੌਤਕ ਅਧਰਮੀਆਂ ਨੂੰ ਅਖਰਨ ਲੱਗੇ, ਪਹਾੜੀ ਰਾਜਿਆਂ ਅਤੇ ਮੁਗਲ ਸੈਨਾ ਨੇ ਅਨੰਦਪੁਰ ਨੂੰ ਆ ਘੇਰਿਆ। ਐਸੇ ਲਗਭੱਗ 14 ਹਮਲੇ ਗੁਰੂ ਜੀ ਦੇ ਸੰਤ ਸਿਪਾਹੀਆਂ ਨੇ ਪਹਿਲਾਂ ਪਛਾੜ ਦਿਤੇ ਸੀ ਪਰ ਆਖਰੀ ਆਕਰਮਣ ਵਿਚ ਬਹੁਤ ਭਾਰੀ ਸੈਨਿਕ ਤਾਕਤ ਸ਼ਾਮਲ ਸੀ - 22 ਧਾਰ ਦੀ ਸਾਰੀ ਸੈਨਾ, ਔਰੰਗਜ਼ੇਬ ਦੀ ਬੇਪਨਾਹ ਫੌਜ ਅਤੇ ਜਹਾਦ ਦੇ ਭਰਮ ਵਿਚ ਅਣਗਿਣਤ ਲੁਟੇਰੇ, ਕੁਲ ਦਸ ਲੱਖ ਦੀ ਗਿਣਤੀ ਦੱਸੀ ਜਾਂਦੀ ਹੈ। ਦੂਜੇ ਬੰਨੇ ਨਵੇਂ ਸਜੇ ਖਾਲਸੇ ਦੀ ਨਾ ਵੱਡੀ ਗਿਣਤੀ ਸੀ, ਨਾ ਹੀ ਸ਼ਸ਼ਤਰਾਂ ਅਤੇ ਅੰਨ ਦਾ ਭੰਡਾਰ। ਪਰ ਅੰਦਰ ਗੁਰੂ ਪਿਆਰ ਅਤੇ ਧਰਮ ਯੁੱਧ ਦਾ ਚਾਅ ਸੀ। ਖਾਲਸਾ ਫੌਜ ਨੇ ਪ੍ਰਤੱਖ ਕਰ ਦਿਖਾਇਆ ਕਿ ਖਾਲਸੇ ਦਾ ਇਕ ਇਕ ਯੋਧਾ ਸਵਾ ਲੱਖ ਦੇ ਬਰਾਬਰ ਹੈ-

***ਚਿੜੀਓਂ ਸੇ ਮੈਂ ਬਾਜ ਤੁੜਾਊਂ,***
***ਸਵਾ ਲਾਖ ਸੇ ਏਕ ਲੜਾਊਂ।***
***ਤਬੇ ਗੋਬਿੰਦ ਸਿੰਘ ਨਾਮ ਕਹਾਊਂ॥***

ਆਖਰ ਗੀਤਾ ਅਤੇ ਕੁਰਾਨ ਦੀ ਜਾਮਨੀ ਤੇ ਆਪ ਨੇ 20 ਦਸੰਬਰ 1704 ਈ. ਦੀ ਰਾਤ ਨੂੰ ਕਿਲ੍ਹਾ ਛੱਡ ਦਿਤਾ। ਪਰ ਅਧਰਮੀਆਂ ਦੀਆਂ ਝੂਠੀਆਂ ਸੌਂਹਾਂ ਇਕ ਫਰੇਬ ਸੀ, ਧੋਖਾ ਸੀ। ਸਰਸੇ ਦੇ ਕੰਢੇ ਤਕ ਯੁੱਧ ਹੁੰਦਾ ਰਿਹਾ। ਇਥੇ ਇਕ ਕਮਾਲ ਦੀ ਘਟਨਾ ਵਾਪਰੀ। 7 ਪੋਹ ਦਾ ਅੰਮ੍ਰਿਤ ਵੇਲਾ ਸੀ। ਆਪ ਜੀ ਨੇ ਦੀਵਾਨ ਸਜਾ ਕੇ ਆਸਾ ਜੀ ਦੀ ਵਾਰ ਦਾ ਕੀਰਤਨ ਅਰੰਭ ਦਿਤਾ। ਇਹ ਬੇਮਿਸਾਲ ਅਡੋਲਤਾ ਅਤੇ ਉਚੀ ਸੁਰਤਿ ਦੀ ਅਦੁੱਤੀ ਮਿਸਾਲ ਹੈ। ਸਰਸਾ ਨੂੰ ਪਾਰ ਕਰਨ ਸਮੇਂ ਆਪ ਜੀ ਦਾ ਪਰਿਵਾਰ ਖੇਰੂੰ ਖੇਰੂੰ ਹੋ ਗਿਆ। 22 ਦਸੰਬਰ ਨੂੰ ਚਮਕੌਰ ਦੀ ਕੱਚੀ ਗੜ੍ਹੀ ਪੁੱਜੇ। ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਆਪ ਜੀ ਦੇ ਸੰਗ ਸਨ। ਅਣਗਿਣਤ ਫੌਜਾਂ ਨੇ ਗੜ੍ਹੀ ਨੂੰ ਆ ਘੇਰਿਆ। ਸਾਰਾ ਦਿਨ ਘਮਸਾਨ ਦਾ ਯੁੱਧ ਹੁੰਦਾ ਰਿਹਾ। ਮਰਜੀਵੜੇ ਸਿੰਘ ਛੋਟੀਆਂ ਟੋਲੀਆਂ ਬਣਾ ਕੇ ਗੁਰੂ ਮਹਾਰਾਜ ਦੀ ਅਸੀਸ ਲੈ ਕੇ ਸਵਾ ਸਵਾ ਲੱਖ ਨਾਲ ਜੂਝਦੇ ਸ਼ਹੀਦੀਆਂ ਪ੍ਰਾਪਤ ਕਰਦੇ ਰਹੇ। ਇਸ ਘਟਨਾ ਬਾਰੇ ਮਹਾਂਪੁਰਸ਼ ਆਪਣੀ ਸ਼ਕਤੀਸ਼ਾਲੀ ਕਲਮ ਰਾਹੀਂ ਲਿਖਦੇ ਹਨ, "ਗੜ੍ਹੀ ਵਿਚੋਂ ਮੀਲਾਂ ਤਕ ਇਕ ਵਿਸ਼ਾਲ ਲਸ਼ਕਰ ਨਜ਼ਰ ਆਉਂਦਾ ਸੀ। ਐਉਂ ਲਗਦਾ ਸੀ ਜਿਵੇਂ ਫੌਜਾਂ ਦਾ ਹੜ੍ਹ ਆਇਆ ਹੋਇਆ ਹੈ ਅਤੇ ਸਾਰੇ ਹੀ ਗੜ੍ਹੀ ਤਕ ਪਹੁੰਚਣ ਲਈ ਇਕ ਦੂਜੇ ਤੋਂ ਕਾਹਲੇ ਸਨ। 25 ਸਿੰਘਾਂ ਨੇ ਦੁਪਹਿਰ ਤਕ ਬੜੀ ਬਹਾਦਰੀ ਨਾਲ ਯੁੱਧ ਕੀਤਾ। ਸੂਰਜ ਢਲਣਾ ਸ਼ੁਰੂ ਹੋਇਆ, ਉਹ ਪੁਰਜਾ ਪੁਰਜਾ ਕੱਟ ਕੇ ਸ਼ਹਾਦਤ ਪ੍ਰਾਪਤ ਕਰ ਗਏ ਪਰ ਕਮਾਲ ਇਹ ਸੀ ਕਿ ਕੋਈ ਵੀ ਬੇਦਿਲ ਨਹੀਂ ਹੋਇਆ ਅਤੇ ਕਿਸੇ ਨੇ ਵੀ ਸ਼ਸਤਰ ਨਹੀਂ ਸੁੱਟਿਆ। ਆਖਰੀ ਦਮ ਤਕ ਸ਼ਸਤਰ ਚਲਾਉਂਦੇ ਰਹੇ। ਇਸ ਪਿਛੋਂ ਸਾਹਿਬਜ਼ਾਦਾ ਅਜੀਤ ਸਿੰਘ ਜਿਨ੍ਹਾਂ ਦੀ ਸਰੀਰਕ ਉਮਰ 18 ਕੁ ਸਾਲ ਦੀ ਸੀ, ਆਪ ਨੇ ਗੁਰੂ ਮਹਾਰਾਜ ਤੋਂ ਆਗਿਆ ਮੰਗੀ ਕਿ ਪਾਤਿਸ਼ਾਹ! ਮੈਨੂੰ ਵੀ ਆਪਣਾ ਸਰੀਰ ਇਸ ਮਨੁੱਖਤਾ ਦੀ ਰਾਖੀ ਲਈ ਕੀਤੇ ਜਾ ਰਹੇ ਮਹਾਨ ਯੁੱਧ ਵਿਚ ਜੂਝ ਕੇ ਸਫਲ ਕਰਨ ਦੀ ਆਗਿਆ ਬਖਸ਼ੋ। ਗੁਰੂ ਮਹਾਰਾਜ ਜੀ ਨੇ ਪ੍ਰਸੰਨਤਾ ਨਾਲ ਆਗਿਆ ਦਿਤੀ, ਆਪਣੇ ਹੱਥੀਂ ਸਸ਼ਤਰ ਸਜਾਏ, ਸਾਹਿਬ ਅਜੀਤ ਸਿੰਘ ਘੋੜੇ ਤੇ ਸਵਾਰ ਹੋਏ ਅਤੇ ਪੰਜ ਸਿੰਘ ਲੈ ਕੇ ਇਸ ਠਾਠਾਂ ਮਾਰਦੇ ਦੁਸ਼ਮਣ ਦਲ ਵਿਚ ਆ ਦਾਖਲ ਹੋਏ। ਉਸ ਵੇਲੇ ਦਾ ਦ੍ਰਿਸ਼ ਪਿਆਰ ਵਾਲੇ ਕਵੀ ਯੋਗੀ ਅੱਲਾ ਯਾਰ ਖਾਨ ਨੇ ਇਉਂ ਰੂਪਮਾਨ ਕੀਤਾ ਹੈ -

***ਗੋਬਿੰਦ ਕੇ ਦਿੱਲਦਾਰ ਕਿਲ੍ਹੇ ਸੇ ਨਿਕਲ ਆਏ।***
***ਵਹੁ ਦੇਖੀਏ ਸਰਕਾਰ ਕਿਲ੍ਹੇ ਸੇ ਨਿਕਲ ਆਏ।***
***ਘੋੜੇ ਪੈ ਹੋ ਅਸਵਾਰ ਕਿਲ੍ਹੇ ਸੇ ਨਿਕਲ ਆਏ।***
***ਲੇ ਹਾਥ ਮੇਂ ਤਲਵਾਰ ਕਿਲ੍ਹੇ ਸੇ ਨਿਕਲ ਆਏ।***
***ਕਿਆ ਵਸਫ ਹੋ ਉਸ ਤੇਗ ਕਾ ਇਸ ਤੇਗੇ ਜ਼ੁਬਾਨ ਸੇ।***
***ਵਹੁ ਮਿਆਨ ਸੇ ਨਿਕਲੀ ਨਹੀਂ ਨਿਕਲੀ ਯੇਹ ਵਹਾਂ ਸੇ।***

**ਸ਼ੇਅਰ71**

ਸਾਹਿਬ ਅਜੀਤ ਸਿੰਘ ਦੀ ਸ਼ਸ਼ਤਰ ਵਿਦਿਆ ਨੂੰ ਦੇਖ ਕੇ ਦੁਸ਼ਮਣ ਵੀ ਅਸ਼-ਅਸ਼ ਕਰ ਰਿਹਾ ਹੈ ਕਿਉਂਕਿ ਐਨੀ ਫੁਰਤੀ ਨਾਲ ਤਲਵਾਰ ਚਲ ਰਹੀ ਸੀ, ਕੱਟ ਰਹੀ ਸੀ ਕਿ ਨਿਗ੍ਹਾ ਵੀ ਸਾਥ ਨਹੀਂ ਦੇ ਰਹੀ, ਬਿਜਲੀ ਦੀ ਚਾਲ ਤੋਂ ਘੱਟ ਇਨ੍ਹਾਂ ਦੀ ਚਾਲ ਨਹੀਂ ਸੀ।

ਇਤਿਹਾਸ ਦਸਦਾ ਹੈ ਕਿ ਇਨ੍ਹਾਂ ਛੇਆਂ ਨੇ 150 ਦੇ ਕਰੀਬ ਜ਼ਾਲਮਾਂ ਨੂੰ ਸਦਾ ਦੀ ਨੀਂਦ ਆਪਣੀ ਤਲਵਾਰ ਦੀ ਛੋਹ ਦੇ ਕੇ ਸੁਲਾ ਦਿਤਾ। ਉਸ ਵੇਲੇ ਸਾਰੇ ਨਿਯਮ ਤੋੜਦੇ ਹੋਏ ਦੁਸ਼ਟ ਫੌਜ ਦੇ ਜਵਾਨ ਇਨ੍ਹਾਂ ਉਪਰ ਟੁਟ ਪਏ। ਸਾਹਿਬਜ਼ਾਦਾ ਅਜੀਤ ਸਿੰਘ ਜੀ ਇਕੱਲੇ ਹੀ ਬਹੁਤ ਦੂਰ ਤਕ ਯੁੱਧ ਕਰਦੇ ਨਿਕਲ ਗਏ। ਅੰਤ ਇਸ ਤਰ੍ਹਾਂ ਇਕ ਮਹਾਨ ਘੇਰੇ ਵਿਚ ਫਸੇ ਹੋਏ ਹਨ ਜਿਵੇਂ ਅਭਿਮਨਯੂੰ ਮਹਾਂਭਾਰਤ ਦੇ ਯੁੱਧ ਵਿਚ ਚਕਰਵਿਹੂ ਨੂੰ ਤੋੜਨ ਲਈ ਮਹਾਨ ਕਿਲੇ ਬੰਦੀ ਵਿਚ ਫਸ ਗਿਆ ਸੀ ਪਰ ਬਾਹਰ ਨਾ ਨਿਕਲ ਸਕਿਆ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਤਲਵਾਰ ਟੁੱਟ ਗਈ ਅਤੇ ਇਕ ਸੰਜੋਹ ਪਹਿਨੇ ਹੋਏ ਮੁਗਲ ਸਿਪਾਹੀ ਨੂੰ ਬਰਛੀ ਮਾਰੀ, ਉਹ ਸੰਜੋਅ ਚੀਰ ਕੇ ਹੱਡੀਆਂ ਵਿਚ ਫਸ ਗਈ ਅਤੇ ਸਸ਼ਤਰ ਹੀਣੇ ਹੋ ਕੇ ਸ਼ਹੀਦ ਹੋ ਗਏ। ਉਹ ਆਪਣੇ ਪਵਿੱਤਰ ਸਰੀਰ ਦਾ ਬਲੀਦਾਨ ਦੇ ਕੇ ਅਮਰਾਪੁਰੀ ਵਿਚ ਪ੍ਰਵੇਸ਼ ਹੋ ਗਏ।

ਉਨ੍ਹਾਂ ਦੇ ਯੁੱਧ ਨੇ ਗੜ੍ਹੀ ਵਿਚ ਬਾਕੀ ਰਹਿੰਦੇ ਸਿੰਘਾਂ ਨੂੰ ਬਹੁਤ ਹੀ ਉਤਸ਼ਾਹ ਦਿਤਾ ਹੋਇਆ ਸੀ। ਜਿਹੜੇ ਸਿੰਘ ਬਾਕੀ ਰਹਿ ਗਏ ਸਨ ਉਨ੍ਹਾਂ ਵਿਚ ਸਾਹਿਬਜ਼ਾਦਾ ਜੁਝਾਰ ਸਿੰਘ 14 ਸਾਲ ਦੇ ਗੁਰੂ ਦਸ਼ਮੇਸ਼ ਪਿਤਾ ਜੀ ਦੇ ਲਾਡਲੇ ਪੁੱਤਰ ਭੀ ਸਨ, ਉਹ ਅੱਗੇ ਵਧੇ ਅਤੇ ਉਨ੍ਹਾਂ ਨੇ ਕਿਹਾ ਕਿ ਪਿਤਾ ਜੀ! ਵੀਰ ਮੇਰਾ ਸ਼ਹਾਦਤ ਪ੍ਰਾਪਤ ਕਰ ਚੁਕਿਆ ਹੈ, ਮੈਂ ਉਸ ਤੋਂ ਪਿਛੇ ਨਹੀਂ ਰਹਿਣਾ। ਭਾਵੇਂ ਮੇਰੀ ਸਰੀਰਕ ਉਮਰ ਛੋਟੀ ਹੈ ਪਰ ਆਪ ਦੀ ਬਖਸ਼ੀ ਸ਼ਕਤੀ ਰਾਹੀਂ ਮੇਰੇ ਵਿਚ ਅਥਾਹ ਬਲ ਪ੍ਰਵੇਸ਼ ਕਰ ਗਿਆ ਹੈ। ਮੈਨੂੰ ਯੁੱਧ ਕਰਨ ਦੀ ਆਗਿਆ ਦੇਵੋ। ਗੁਰੂ ਮਹਾਰਾਜ ਜੀ ਨੇ ਪਿੱਠ ਉਪਰ ਥਾਪੀ ਦਿਤੀ ਅਤੇ ਛੋਟੇ ਛੋਟੇ ਸ਼ਸਤਰ ਕਮਰਕੱਸੇ ਵਿਚ ਸਜਾਏ। ਛੋਟੀ ਤਲਵਾਰ ਤੇ ਕਮਾਨ ਦੇ ਕੇ ਪਿਤਰੀ ਪਿਆਰ ਦਿਤਾ। ਘੋੜੇ ਤੇ ਸਵਾਰ ਕਰਾ ਕੇ

ਪੰਜ ਸਿੰਘ ਨਾਲ ਦਿਤੇ ਅਤੇ ਕਿਹਾ ਬੇਟਾ! ਅੱਜ ਨਿਆਂ ਅਤੇ ਅਨਿਆਂ ਦਾ ਯੁੱਧ ਹੈ, ਇਹ ਸਾਡੇ ਸ਼ਹੀਦ ਹੋ ਜਾਣ ਨਾਲ ਖਤਮ ਨਹੀਂ ਹੋ ਜਾਣਾ। ਇਹ ਲੰਮਾ ਯੁੱਧ ਹੈ, ਅਧਰਮ ਉਤੇ ਵਿਜੈ ਪ੍ਰਾਪਤ ਕਰਨੀ ਹੈ, ਜਾਓ! ਤੁਸੀਂ ਵੀ ਇਸ ਮਹਾਨ ਕਾਰਜ ਵਿਚ ਆਪਣੇ ਸਰੀਰ ਦੀ ਅਹੂਤੀ ਪਾਓ। ਪਿਆਰਿਓ! ਕਿੱਡਾ ਦਰਦਨਾਕ ਦ੍ਰਿਸ਼ ਹੈ ਜਿਸ ਨੂੰ ਅਸੀਂ ਦੇਖ ਤਾਂ ਕੀ ਸਕਣਾ ਸੀ, ਸੁਣ ਵੀ ਨਹੀਂ ਸਕਦੇ। ਪਿਆਰੇ ਪਿਤਾ ਜਿਸ ਨੇ ਕੋਈ ਮੁਲਕ ਨਹੀਂ ਸੀ ਦਬਾਉਣਾ, ਨਾ ਕਿਸੇ ਦਾ ਰਾਜ ਹੀ ਖੋਹਣਾ ਸੀ ਕੇਵਲ ਦੁਖੀਆਂ ਦੇ ਦੁਖ ਦੂਰ ਕਰਨ ਲਈ ਸੰਸਾਰ ਵਿਚ ਨਿਆਂ ਲਿਆਉਣ ਲਈ ਆਪਣੇ ਸਾਰੇ ਸੁਖ ਦਾਓ ਉਪਰ ਲਾਏ ਹੋਏ ਸਨ। ਅੱਜ ਉਨ੍ਹਾਂ ਦਾ ਪਿਆਰਾ ਪੁੱਤਰ 14 ਸਾਲ ਦਾ ਮਹਾਨ ਜੰਗ ਵਿਚ ਪ੍ਰਵੇਸ਼ ਕਰਨ ਵਾਲਾ ਹੈ। ਪਿਤਾ ਦੇ ਅੱਖਾਂ 'ਚੋਂ ਜਲ ਨਹੀਂ ਜਾ ਰਿਹਾ। ਆਪ ਪ੍ਰਸੰਨ ਹੋ ਕੇ ਪਿੱਠ ਉਪਰ ਥਾਪੀ ਦੇ ਰਹੇ ਹਨ, ਗਲਵੱਕੜੀ ਵਿਚ ਲੈ ਕੇ ਉਚਾ ਚੁਕ ਕੇ ਪਿਆਰ ਦਿਤਾ, ਮੱਥਾ ਚੁੰਮਿਆ, ਥਾਪੀ ਦਿਤੀ ਅਤੇ ਕਿਹਾ ਕਿ ਇਸ ਅਜ਼ਾਦੀ ਦੇ ਘੋਲ ਵਿਚ ਤੂੰ ਵੀ ਆਪਣੀ ਅਹੂਤੀ ਦੇ। ਸੰਸਾਰ ਵਿਚ ਜੋ ਆਇਆ ਹੈ ਉਸ ਨੇ ਜਾਣਾ ਹੀ ਹੈ। ਤੂੰ ਉਹ ਪਦਵੀ ਪ੍ਰਾਪਤ ਕਰ ਜਿਥੇ ਵੱਡੇ-ਵੱਡੇ ਜਤੀ, ਯੋਗੀ, ਦਾਨੀ ਨਹੀਂ ਪਹੁੰਚ ਸਕਦੇ। ਉਸ ਸਾਰੀ ਅਵਸਥਾ ਨੂੰ ਯੋਗੀ ਅੱਲਾ ਯਾਰ ਜੀ ਨੇ ਅੱਖਰਾਂ ਵਿਚ ਰੂਪਮਾਨ ਕਰਦਿਆਂ ਅੰਕਿਤ ਕੀਤਾ ਹੈ -

***'ਭਰਾਈ ਸੀ ਆਵਾਜ਼ ਮੈ ਬੋਲੇ ਗੁਰੂ ਗੋਬਿੰਦ ਸਿੰਘ।***
***ਪਾਲਾ ਹੈ ਤੁਮੇਂ ਨਾਜ਼ ਸੇ ਬੋਲੇ ਗੁਰੂ ਗੋਬਿੰਦ ਸਿੰਘ।***
***ਰੋਕਾ ਨਹੀਂ ਆਗਾਜ਼ ਸੇ ਬੋਲੇ ਗੁਰੂ ਗੋਬਿੰਦ ਸਿੰਘ।***
***ਇਸ ਨੰਨ੍ਹੇ ਸੇ ਜਾਨ ਬਾਜ਼ ਸੇ ਬੋਲੇ ਗੁਰੂ ਗੋਬਿੰਦ ਸਿੰਘ।***
***ਲੋ! ਆਉ ਤੱਨ ਪਾਕ ਪੈ ਹਥਿਆਰ ਸਜਾ ਦੇਂ।***
***ਛੋਟੀ ਸੀ, ਕਮਾਂ-ਨੰਨ੍ਹੀ ਸੀ ਤਲਵਾਰ ਸਜਾ ਦੇਂ।***

***ਸ਼ੇਅਰ੧੦੪***

ਸੂਰਜ ਦੇ ਛਪਾਓ ਤਕ ਇਸ ਛੋਟੇ ਵਜੂਦ ਨੇ ਉਹ ਕਮਾਲ ਕੀਤਾ, ਜਿਸ ਦੀ ਸਦੀਆਂ ਤਕ ਪ੍ਰਸੰਸਾ ਹੁੰਦੀ ਰਹੇਗੀ। ਅਸੀਂ ਤੁਲਨਾ ਨਹੀਂ ਕਰਦੇ ਪਰ ਇਕ ਗੱਲ ਕਹਿਣੀ ਕੁਥਾਂ ਨਹੀਂ ਹੋਵੇਗੀ ਕਿ ਸ੍ਰੀ ਰਾਮ ਚੰਦਰ ਜੀ ਦੀ ਲੰਕਾ ਦੀ ਲੜਾਈ ਵਿਚ ਸ੍ਰੀ ਲਛਮਣ ਜੀ ਮੂਰਛਤ ਹੋ ਗਏ। ਉਸ ਵੇਲੇ ਸ੍ਰੀ ਰਾਮ ਚੰਦਰ ਜੀ ਦੀ ਬਿਰਹੁੰ ਦੀ ਤਸਵੀਰ ਜੋ ਰਾਮਾਇਣ ਵਿਚ ਖਿਚੀ ਗਈ ਹੈ ਉਸ ਵੇਲੇ ਸ੍ਰੀ ਰਾਮ ਚੰਦਰ ਜੀ ਨੇ ਤਾਂ ਬੈਰਾਗਮਈ ਹੋਣਾ ਹੀ ਸੀ, ਪੜ੍ਹਨ ਵਾਲੇ ਦੇ ਨੇਤਰਾਂ ਵਿਚੋਂ ਵੀ ਜਲ ਦੀਆਂ ਧਾਰਾਂ ਵਹਿ ਤੁਰਦੀਆਂ ਹਨ। ਇਸੇ ਤਰ੍ਹਾਂ ਅਭਿਮਨਯੂ ਦੇ ਯੁੱਧ ਵਿਚ ਸ਼ਹੀਦ ਹੋ ਜਾਣ ਪਿਛੋਂ, ਪੰਜੇ ਪਾਂਡਵ ਕ੍ਰਿਸ਼ਨ ਮਹਾਰਾਜ ਦੇ ਦਿਲਾਸਾ ਦੇਣ ਤੇ ਵੀ ਸ਼ਾਂਤ ਨਹੀਂ ਹੁੰਦੇ, ਬੱਚਿਆਂ ਵਾਂਗੂੰ ਵਿਛੋੜੇ ਵਿਚ ਰੋ ਰਹੇ ਹਨ। ਵਸ਼ਿਸ਼ਟ ਜੀ ਜੋ ਸ੍ਰੀ ਰਾਮ ਚੰਦਰ ਜੀ ਦੇ ਅਧਿਆਤਮਕ ਗੁਰੂ ਸਨ, ਸੌ ਪੁਤਰਾਂ ਦੇ ਮਰਨ ਦਾ ਵਿਛੋੜਾ ਨਾ ਸਹਿਣ ਕਰਦੇ ਹੋਏ ਸਤਿਲੁਜ ਵਿਚ ਪ੍ਰਾਣ ਛੱਡਣ ਲਈ ਆਏ ਪਰ ਦਰਿਆ ਸੌ ਧਾਰਾਂ ਵਿਚ ਹੋ ਕੇ ਵਗਣ ਲਗ ਗਿਆ ਅਤੇ ਸਤਦ੍ਰਵ ਕਹਾਇਆ। ਪਰ ਧੰਨ ਸਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਆਪ ਦੀ ਉਸ ਵੇਲੇ ਦੀ ਹਾਲਤ ਨੂੰ ਰੂਪਮਾਨ ਕਰਦਿਆਂ ਇਸੇ ਕਵੀ ਨੇ ਲਿਖਿਆ ਹੈ -

***ਯਾਕੂਬ ਕੋ ਯੂਸਫ ਕੇ ਬਿਛੜਨੇ ਨੇ ਰੁਲਾਇਆ,***
***ਸਾਬਰ ਕੋਈ ਕੰਮ ਐਸਾ ਰਸੂਲੂੰ ਮੈ ਹੈ ਆਇਆ।***
***ਕਟਵਾ ਕੇ ਪਿਸਰ ਚਾਰ ਇਕ ਆਂਸੂੰ ਨ ਗਿਰਾਇਆ,***
***ਰੁਤਬਾ ਗੁਰੂ ਗੋਬਿੰਦ ਸਿੰਘ ਨੇ ਰਿਸ਼ੀਓਂ ਕਾ ਬੜਾਇਆ।***

***(ਅਮਰ ਜੋਤਾਂ ਪੰਨਾ 11-14)***

ਪੰਜ ਸਿੰਘਾਂ ਦਾ ਹੁਕਮ ਮੰਨ ਕੇ ਆਪ ਮਾਛੀਵਾੜੇ ਤੋਂ ਹੁੰਦੇ ਰਾਏ ਕੱਲ੍ਹੇ ਪਾਸ ਰਾਏਕੋਟ ਪਹੁੰਚੇ। ਇਥੇ ਹੀ ਗੁਰੂ ਮਹਾਰਾਜ ਨੇ ਛੋਟੇ ਸਾਹਿਬਜ਼ਾਦਿਆਂ ਦੀ ਖਬਰ ਲਿਆਉਣ ਲਈ ਮਾਹੀ ਨੂੰ ਸਰਹੰਦ ਭੇਜਿਆ। ਛੋਟੇ ਸਾਹਿਬਜ਼ਾਦਿਆਂ ਦੀ ਮਹਾਨ ਸ਼ਹੀਦੀ ਬਾਰੇ ਮਹਾਂਪੁਰਸ਼ਾਂ ਨੇ, 'ਅਮਰ ਜੋਤਾਂ' ਵਿਚ ਬੜੀ ਦਿਲ-ਟੁੰਬਵੀਂ ਸ਼ਬਦਾਵਲੀ ਵਿਚ ਲਿਖਿਆ ਹੈ ਜਿਸ ਨੂੰ ਪੜ੍ਹ ਕੇ ਅੱਖਾਂ ਸੇਜਲ ਹੋ ਜਾਂਦੀਆਂ ਹਨ। ਆਪ ਜੀ ਲਿਖਦੇ ਹਨ, - 'ਸਾਹਿਬਜ਼ਾਦਿਆਂ ਅਤੇ ਮਾਤਾ ਜੀ ਦੀ ਸ਼ਹੀਦੀ ਬਾਰੇ ਸੁਣ ਕੇ ਰਾਏ ਕੱਲ੍ਹਾ ਅਤੇ ਹੋਰ ਜੋ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਬੈਠੇ ਸਨ ਉਨ੍ਹਾਂ ਦੀਆਂ ਅੱਖਾਂ ਵਿਚ ਐਨਾ ਜਲ ਵਹਿ ਤੁਰਿਆ ਕਿ ਰੁਕਣ ਵਿਚ ਹੀ ਨਾ ਆਵੇ। ਗੁਰੂ ਮਹਾਰਾਜ ਜੀ ਨੇ ਕਿਹਾ ਵਾਹਿਗੁਰੂ ਜੀ ਦੀ ਨੇਤ ਹੈ ਜਿਸ ਨੂੰ ਅਸੀਂ ਭਾਵੀ ਆਖਦੇ ਹਾਂ, ਇਹ ਤਾਂ ਜੋ ਕੁਝ ਹੋਣਾ ਹੈ ਉਹ ਹੋ ਕੇ ਰਹਿੰਦਾ ਹੈ, ਭਾਵੇਂ ਵੱਡਾ ਹੋਵੇ, ਭਾਵੇਂ ਛੋਟਾ ਹੋਵੇ ਭਾਵੀ ਵਰਤਦੀ ਹੀ ਹੈ। ਉਸ ਮਾਹੀ ਨੇ ਦਸਿਆ ਕਿ ਸੱਚੇ ਪਾਤਸ਼ਾਹ! ਆਪ ਦੇ ਪਾਸ ਰਹਿਣ ਵਾਲਾ ਸੇਵਾਦਾਰ ਗੰਗੂ, ਖੇੜੀ ਵਾਲਾ, ਬੇਈਮਾਨ ਹੋ ਗਿਆ ਅਤੇ ਉਸ ਨੇ ਜੋ ਧਨ ਮਾਤਾ ਗੁਜਰੀ ਜੀ ਪਾਸ ਸੀ ਉਹ ਲੁਕਾ ਲਿਆ। ਇਥੇ ਹੀ ਉਸ ਨੇ ਬਸ ਨਹੀਂ ਕੀਤੀ, ਮੁਰਿੰਡੇ ਖਬਰ ਭੇਜ ਕੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਾ ਦਿਤਾ। ਮਾਤਾ ਜੀ ਦੀ ਗੋਦੀ ਵਿਚ ਸਾਹਿਬਜ਼ਾਦੇ ਜਿਨ੍ਹਾਂ ਦੀ ਉਮਰ 5-7 ਸਾਲ ਦੀ ਦੱਸੀ ਜਾਂਦੀ ਹੈ, ਉਹ ਲੇਟੇ ਹੋਏ ਸਨ ਅਤੇ ਮਾਤਾ ਜੀ ਨਾਲ ਗੱਲਬਾਤ ਕਰ ਰਹੇ ਸਨ ਕਿ ਮਾਤਾ ਜੀ! ਪਿਤਾ ਗੁਰੂ ਜੀ ਦਾ ਕੀ ਹਾਲ ਹੈ, ਭਰਾਤਾ ਕਿਥੇ ਹੋਣੇ ਨੇ? ਆਪਾਂ ਇਥੇ ਕਿਥੇ ਆਏ ਹਾਂ? ਮਾਤਾ ਜੀ ਉਨ੍ਹਾਂ ਨੂੰ ਸੁਖਮਨੀ ਸਾਹਿਬ ਦੀ ਬਾਣੀ ਸੁਣਾ ਕੇ ਸਮਝਾ ਰਹੇ ਸਨ ਕਿ ਬੇਟਿਓ! ਸੰਸਾਰ ਨਾਸ਼ਵੰਤ ਹੈ ਇਥੇ ਵਾਹਿਗੁਰੂ ਜੀ ਦਾ ਹੁਕਮ ਵਰਤ ਰਿਹਾ ਹੈ। ਪ੍ਰਾਣੀ ਨਾਮ ਜਪਣ ਅਤੇ ਸਤਿ ਦੇ ਮਾਰਗ ਤੇ ਦ੍ਰਿੜ੍ਹਤਾ ਨਾਲ ਚਲਣ ਲਈ ਆਇਆ ਹੈ ਜਿਸ ਦੇ ਫਲਸਰੂਪ ਇਸ ਦੀ ਸਮਾਈ ਆਪਣੇ ਅਮਰ ਸਰੂਪ ਆਤਮਾ ਅਤੇ ਸਚਖੰਡ ਵਿਚ ਹੋ ਜਾਂਦੀ ਹੈ, ਸਤਿ ਦੇ ਮਾਰਗ ਤੇ ਚਲਦਿਆਂ ਆਪਣਾ ਬਲੀਦਾਨ ਦੇ ਦੇਣਾ। ਮਹਾਨ ਜੀਵਨ ਦੇ ਹਿੱਸੇ ਹੀ ਆਇਆ ਕਰਦਾ ਹੈ। ਤੁਹਾਡੇ ਪਿਤਾ ਦੀ ਚਾਦਰ ਬਿਨਾਂ ਦਾਗ ਤੋਂ ਹੈ। ਮੈਨੂੰ ਨਹੀਂ ਲਗਦਾ ਕਿ ਇਹ ਸਾਨੂੰ ਇਥੋਂ ਛਡ ਦੇਣ, ਹੋ ਸਕਦਾ ਹੈ ਸਾਨੂੰ ਇਹ ਇਸਲਾਮ ਵਿਚ ਆਉਣ ਲਈ ਕਹਿਣ। ਤੁਸੀਂ ਆਪਣੇ ਪਿਤਾ ਦੀ ਚਾਦਰ ਨੂੰ ਦਾਗ ਨਹੀਂ ਲਾਉਣਾ ਅਤੇ ਸਾਬਤ ਕਦਮ ਰਹਿ ਕੇ ਸੰਸਾਰ ਤੋਂ ਜਾਣਾ ਹੈ। ਦਾਦੀ ਮਾਂ ਨੇ ਬੱਚਿਆਂ ਨੂੰ ਸਮਝਾਇਆ ਕਿ ਇਹ ਲੋਕ ਮਹਾਂ ਅੰਧਕਾਰ ਵਿਚ ਹਨ। ਇਹ ਕਹਿੰਦੇ ਹਨ, ਆਪਣਾ ਧਰਮ

(ਬਾਕੀ ਪੰਨਾ 39 ਤੇ)

# ਅਬਿਨਾਸ਼ੀ ਜੋਤ

*ਸੰਤ ਵਰਿਆਮ ਸਿੰਘ ਜੀ*
*ਬਾਨੀ ਤੇ ਮੁਖੀ ਵਿ. ਗੁ. ਰੂ. ਮਿਸ਼ਨ*

*(ਲੜੀ ਜੋੜਨ ਲਈ ਦੇਖੋ, ਨਵੰਬਰ ਅੰਕ, ਪੰਨਾ - 55)*

ਸੋ ਇਸ ਤਰ੍ਹਾਂ ਦਸ਼ਮੇਸ਼ ਪਿਤਾ ਜੀ ਕਹਿੰਦੇ ਦੇਖੋ ਪ੍ਰੇਮੀਓ! ਜਿਥੇ ਹਰੀ ਦਾ ਜਸ ਹੁੰਦਾ ਹੈ ਉਥੇ ਸਾਰੇ ਦੇਵਤੇ ਹੁੰਦੇ ਹਨ, ਉਹ ਵੀ ਹਰੀ ਦਾ ਜਸ ਸੁਣਨ ਲਈ ਆਉਂਦੇ ਹਨ। ਦੂਸਰਾ ਜਿਹੜਾ ਪ੍ਰਭੂ ਦਾ ਪਿਆਰਾ ਹੈ, ਬੰਦਗੀ ਕਰਦਾ ਹੈ, ਨਾਮ ਜਪਦਾ ਹੈ ਉਨ੍ਹਾਂ ਨੂੰ ਦੇਵਤਾ ਵੀ ਟੋਲ੍ਹਦੇ ਫਿਰਦੇ ਹਨ ਕਿ ਕਿਥੇ ਕੋਈ ਰੱਬ ਦਾ ਪਿਆਰਾ ਸਤਿਸੰਗ ਕਰਦਾ ਹੋਵੇ, ਸਾਨੂੰ ਪਤਾ ਲੱਗੇ ਤੇ ਉਥੇ ਜਾ ਕੇ ਉਸ ਦੇ ਬਚਨ ਸੁਣੀਏ, ਉਸ ਦੇ ਦਰਸ਼ਨ ਕਰੀਏ। ਗੁਰੂ ਮਹਾਰਾਜ ਜੀ ਆਪਣੇ ਮੁਖਾਰਬਿੰਦ ਤੋਂ ਏਸ ਤਰ੍ਹਾਂ ਕਹਿੰਦੇ ਹਨ -

***ਧਾਰਨਾ - ਸ਼ਿਵ ਜੀ ਖੋਜਦੇ ਫਿਰਦੇ, ਬ੍ਰਹਮਗਿਆਨੀ ਨੂੰ -2, 2.***
***ਸ਼ਿਵ ਜੀ ਖੋਜਦੇ ਫਿਰਦੇ, ਬ੍ਰਹਮਗਿਆਨੀ ਨੂੰ -2, 2.***

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ - 273***

***ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥ ਪੰਨਾ - 397***

***ਹਰਿ ਕਾ ਸੇਵਕੁ ਸੋ ਹਰਿ ਜੇਹਾ॥***
***ਭੇਦੁ ਨ ਜਾਣਹੁ ਮਾਣਸ ਦੇਹਾ॥***
***ਜਿਉ ਜਲ ਤਰੰਗ ਉਠਹਿ ਬਹੁ ਭਾਤੀ***
***ਫਿਰਿ ਸਲਲੈ ਸਲਲ ਸਮਾਇਦਾ॥ ਪੰਨਾ - 1076***

ਕਹਿੰਦੇ ਕਿਉਂਕਿ ਉਹ ਬੰਦਗੀ ਕਰਕੇ, ਨਾਮ ਜਪ ਕੇ -

***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥***
***ਪੰਨਾ - 1369***

ਤੂੰ ਆਪ ਹੀ ਪ੍ਰਮੇਸ਼ਰ ਹੋ ਗਿਆ। ਫੇਰ ਦਰਸ਼ਨ ਕਰਨ ਨੂੰ ਫਿਰਦੇ ਹਨ ਕਿ ਪ੍ਰਮੇਸ਼ਰ ਦੇ ਦਰਸ਼ਨ ਕਰੀਏ ਕਿਉਂਕਿ ਦੇਵਤਿਆਂ ਨੂੰ ਪ੍ਰਭੂ ਦੇ ਦਰਸ਼ਨ ਨਹੀਂ ਹੁੰਦੇ। ਰੋਜ਼ ਪੜ੍ਹਦੇ ਹਾਂ ਆਪਾਂ -

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥***
***ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥***
***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥***
***(ਜਪੁਜੀ ਸਾਹਿਬ)***

ਕਹਿੰਦੇ ਤਿੰਨ ਦੇਵਤੇ ਨੇ ਵੱਡੇ - ਇਕ ਪੈਦਾ ਕਰਨ ਵਾਲਾ, ਇਕ ਰਿਜ਼ਕ ਦੇਣ ਵਾਲਾ ਤੇ ਇਕ ਮਾਰਨ ਵਾਲਾ। ਇਕ ਨੂੰ ਬ੍ਰਹਮਾ ਜੀ ਕਹਿੰਦੇ ਹਨ, ਦੂਜੇ ਨੂੰ ਵਿਸ਼ਨੂੰ ਜੀ ਤੇ ਤੀਜੇ ਨੂੰ ਸ਼ਿਵ ਜੀ। ਮਹਾਰਾਜ ਜੀ ਕਹਿੰਦੇ ਦੇਖੋ! ਹੁਕਮ ਵਿਚ ਚਲਦੇ ਹਨ ਓਹੀ ਕੰਮ ਕਰਦੇ ਹਨ। ਬ੍ਰਹਮਾ ਜਗਤ ਦੀ ਉਤਪਤੀ ਕਰ ਰਹੇ ਹਨ, ਇੱਕ-ਦੋ-ਚਾਰ ਨਹੀਂ, ਅਨੇਕਾਂ ਹਨ-

***ਕੋਟਿ ਬ੍ਰਹਮੇ ਜਗੁ ਸਾਜਣ ਲਾਏ॥ ਪੰਨਾ - 1156***

ਲੱਖਾਂ ਬ੍ਰਹਮਾ ਹਨ, ਪਰ ਉਹ ਨਿਰੰਕਾਰ ਦੇ ਦਰਸ਼ਨ ਨਹੀਂ ਕਰ ਸਕਦੇ। ਵਿਸ਼ਨੂੰ ਜੀ ਦਰਸ਼ਨ ਨਹੀਂ ਕਰ ਸਕਦੇ, ਸ਼ਿਵ ਜੀ ਦਰਸ਼ਨ ਨਹੀਂ ਕਰ ਸਕਦੇ।

***ਨਾਰਦ ਸੇ ਚਤੁਰਾਨਨ ਸੇ, ਰੁਮਨਾ ਰਿਖ ਸੇ,***
***ਸਭ ਹੂ ਮਿਲਿ ਗਾਇਓ॥***
***ਬੇਦ ਕਤੇਬ ਨ ਭੇਦ ਲਖਿਓ,***
***ਸਭ ਹਾਰਿ ਪਰੇ ਹਰਿ ਹਾਥ ਨ ਆਇਓ॥***
***ਪਾਇ ਸਕੈ ਨਹੀ ਪਾਰ ਉਮਾਪਤਿ,***
***ਸਿੱਧ ਸਨਾਥ ਸਨੰਤਨ ਧਿਆਇਓ॥***
***ਧਿਆਨ ਧਰੋ ਤਿਹ ਕੋ ਮਨ ਮੈਂ,***
***ਜਿਹ ਕੋ ਅਮਿਤੋਜਿ ਸਭੈ ਜਗੁ ਛਾਇਓ॥***
***(ਅਕਾਲ ਉਸਤਤਿ)***

ਇਕ ਥਾਂ ਮਹਾਰਾਜ ਜੀ ਲਿਖਦੇ ਨੇ ਕਿ ਸ਼ਿਵ ਜੀ ਅਜੇ ਤੱਕ ਧਿਆਨ ਲਾਈ ਬੈਠਾ ਹੈ ਪਰ ਪ੍ਰਭੂ ਦੇ ਦਰਸ਼ਨ ਨਹੀਂ ਹੋ ਰਹੇ। ਫੇਰ ਪ੍ਰਭੂ ਦੇ ਦਰਸ਼ਨ ਕਰਨ ਵਾਸਤੇ ਜਿਹੜਾ ਬ੍ਰਹਮਗਿਆਨੀ ਆਪ ਹੀ ਪ੍ਰਮੇਸ਼ਰ ਹੈ -

***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ - 273***

ਫੇਰ ਉਸ ਦੇ ਦਰਸ਼ਨ ਕਰਨ ਆਉਂਦੇ ਹਨ ਕਿ ਚਲੋ ਉਸ ਜੋਤ ਦੇ ਦਰਸ਼ਨ ਤਾਂ ਨਹੀਂ ਹੁੰਦੇ, ਸਰੀਰ ਵਿਚ ਦਰਸ਼ਨ ਕਰਾਂਗੇ, ਬਚਨ ਸੁਣਾਂਗੇ ਪ੍ਰਭੂ ਦੇ। ਖੋਜਦੇ ਫਿਰਦੇ ਹਨ। ਇਕ ਵਾਰੀ ਸ਼ਿਵ ਜੀ ਤੇ ਪਾਰਬਤੀ ਜਾ ਰਹੇ ਹਨ। ਜਾਂਦੇ-ਜਾਂਦੇ ਜਦੋਂ ਇਕ ਉਜਾੜ ਥਾਂ ਤੇ ਪਹੁੰਚੇ, ਝਾੜੀਆਂ ਉਗੀਆਂ ਹੋਈਆਂ ਹਨ ਤੇ ਜੰਗਲ ਬਣਿਆ ਹੋਇਆ ਹੈ। ਉਥੇ ਸ਼ਿਵ ਜੀ ਆਪਣੇ ਵਾਹਨ ਤੋਂ ਉਤਰ ਗਏ ਤੇ ਮੱਥੇ ਟੇਕਣੇ ਸ਼ੁਰੂ ਕਰ ਦਿਤੇ। ਜਦੋਂ ਦੋ-ਚਾਰ ਵਾਰੀ ਮਸਤਕ ਨਿਵਾਇਆ, ਪਾਰਬਤੀ ਦੇਖ ਰਹੀ ਹੈ ਕਿ ਇਥੇ ਨਾ ਤਾਂ ਕੋਈ ਦੇਹੁਰਾ ਹੈ, ਨਾ ਕੋਈ ਮੰਦਰ ਹੈ ਫੇਰ ਇਹ ਮੱਥਾ ਕਿਸ ਨੂੰ ਟੇਕੀ ਜਾਂਦੇ ਹਨ।

ਉਸ ਵੇਲੇ ਪਾਰਬਤੀ ਨੇ ਪੁਛਿਆ ਕਿ ਕਿਰਪਾ ਕਰਕੇ ਮਹਾਂਦੇਵ ਜੀ ਆਪ ਦੱਸੋ! ਇਥੇ ਸਾਹਮਣੇ ਕੁਝ ਨਜ਼ਰ ਤਾਂ ਆਉਂਦਾ ਨਹੀਂ, ਤੁਸੀਂ ਮੱਥਾ ਕਿਸਨੂੰ ਟੇਕਦੇ ਹੋ?

ਸ਼ਿਵ ਜੀ ਬੋਲੇ, "ਪਾਰਬਤੀ! ਬੜਾ ਸਮਾਂ ਹੋਇਆ ਇਥੇ ਇਕ ਪ੍ਰਮੇਸ਼ਰ ਦੇ ਪਿਆਰੇ ਨੇ, ਪ੍ਰਮੇਸ਼ਰ ਦੇ ਪਿਆਰ ਵਿਚ ਆਪਣੀ ਆਯੂ ਬਤੀਤ ਕੀਤੀ ਸੀ, ਉਸ ਦੇ ਸਦਕੇ ਕਣ-ਕਣ ਵਿਚੋਂ ਪਿਆਰ ਦੀ ਸੁਗੰਧੀ ਆ ਰਹੀ ਹੈ, ਮੈਂ ਉਸ ਨੂੰ ਨਮਸ਼ਕਾਰ ਕਰ ਰਿਹਾ ਹਾਂ ਕਿਉਂਕਿ ਇਹ ਪਵਿੱਤਰ ਸਥਾਨ ਹੈ, ਇਥੇ ਪ੍ਰਮੇਸ਼ਰ ਦਾ ਪਿਆਰਾ ਬੈਠਾ ਸੀ।"

ਸੋ ਮਹਾਰਾਜ ਜੀ ਕਹਿੰਦੇ ਕਿ ਉਹ ਦੇਖਦੇ ਫਿਰਦੇ ਹਨ, ਟੋਲ੍ਹਦੇ ਫਿਰਦੇ ਹਨ ਪ੍ਰਭੂ ਦੇ ਪਿਆਰਿਆਂ ਨੂੰ -

***ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ॥***

***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥***
***(ਸਰਬ ਲੋਹ ਗ੍ਰੰਥ 'ਚੋਂ)***

ਉਹ ਤਾਂ ਪ੍ਰਭੂ ਦਾ ਰੂਪ ਹੁੰਦੇ ਹਨ। ਵਾਹਿਗੁਰੂ ਜੀ ਕਹਿੰਦੇ ਕਿ ਜਿਹੜੇ ਮੇਰੇ ਬਣ ਜਾਂਦੇ ਹਨ, ਹਰ ਵਕਤ ਮੇਰਾ ਹੀ ਧਿਆਨ ਰੱਖਦੇ ਹਨ ਤੇ ਮੈਨੂੰ ਸਾਰੇ ਪਸਰਿਆ ਹੋਇਆ ਪਰੀਪੂਰਨ ਦੇਖਦੇ ਹਨ ਉਨ੍ਹਾਂ ਵਿਚ ਤੇ ਮੇਰੇ ਵਿਚ ਕੋਈ ਫਰਕ ਨਹੀਂ ਹੈ। ਤੁਸੀਂ ਐਉਂ ਸਮਝ ਲਓ ਕਿ ਮੈਂ ਨਿਰਾਕਾਰ ਹਾਂ, ਨਿਰਗੁਣ ਹਾਂ ਤੇ ਮੇਰੇ ਪਿਆਰੇ ਸਰਗੁਣ ਨੇ ਸੋ ਉਨ੍ਹਾਂ ਨੂੰ ਮੇਰਾ ਹੀ ਰੂਪ ਜਾਣੋ ਇਸ ਤਰ੍ਹਾਂ ਫੁਰਮਾਨ ਕਰਦੇ ਨੇ –

***ਧਾਰਨਾ – ਮੇਰਾ ਹੀ ਰੂਪ ਹੈ, ਮੇਰੇ ਹੀ ਬਣ ਗਏ ਜਿਹੜੇ –2, 2.***
***ਮੇਰੇ ਹੀ ਬਣ ਗਏ ਜਿਹੜੇ –2, 2.***
***ਮੇਰਾ ਹੀ ਰੂਪ ਹੈ,............... –2.***

***ਦਰਸਨ ਨਿਮਖ ਤਾਪ ਤ੍ਰਈ ਮੋਚਨ***
***ਪਰਸਤ ਮੁਕਤ ਕਰਤ ਗ੍ਰਿਹ ਕੂਪ॥***
***ਦਾਸ ਅਨਿੰਨ ਮੇਰੋ ਨਿਜ ਰੂਪ॥ ਪੰਨਾ – 1252***

ਕਹਿੰਦੇ ਮੇਰਾ ਹੀ ਸਾਕਾਰ ਰੂਪ ਹੈ ਜਿਹੜੇ ਮੇਰੇ ਪਿਆਰੇ ਹਰ ਵਕਤ ਮੇਰੇ ਨਾਲ ਅਭੇਦ ਅਵਸਥਾ ਵਿਚ ਰਹਿੰਦੇ ਹਨ। ਉਨ੍ਹਾਂ ਦੇ ਚਰਨ ਪਰਸਣ ਨਾਲ ਗ੍ਰਹਿਸਤ ਦੇ ਅੰਧੇ ਖੂਹ ਵਿਚੋਂ ਪ੍ਰਾਣੀ ਮੁਕਤ ਹੋ ਜਾਂਦਾ ਹੈ।

***ਅਬ ਤਉ ਜਾਇ ਚਢੇ ਸਿੰਘਾਸਨਿ ਮਿਲ ਹੈ ਸਾਰਿੰਗਪਾਨੀ॥***
***ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥***
***ਪੰਨਾ – 969***

ਕਬੀਰ ਸਾਹਿਬ ਕਹਿੰਦੇ ਹਨ, ਨਾ ਰਾਮ ਦਾ ਅਤੇ ਨਾ ਮੇਰਾ, ਪਤਾ ਹੀ ਨਹੀਂ ਲਗਦਾ। ਇਕੋ ਰੂਪ ਹੋ ਗਏ ਹਾਂ –

***ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥***
***(ਸਰਬ ਲੋਹ ਗ੍ਰੰਥ 'ਚੋਂ)***

ਕਹਿੰਦੇ ਭੋਰਾ ਜਿੰਨਾ ਵੀ ਫਰਕ ਨਹੀਂ ਹੁੰਦਾ। ਸੋ ਉਸ ਦੇ ਦਰਸ਼ਨ ਕਰਨ ਵਾਸਤੇ ਦੇਵਤੇ ਆਇਆ ਕਰਦੇ ਹਨ। ਸੋ ਦਸ਼ਮੇਸ਼ ਜੀ ਕਹਿੰਦੇ ਉਨ੍ਹਾਂ ਨੂੰ ਪੂਜਦੇ ਹੋ? ਬੰਦਾ ਕਿਥੇ ਚਲਿਆ ਗਿਆ? ਮਾਤਾ ਇਕ ਬਿਮਾਰੀ ਹੈ ਜਿਸ ਨੂੰ ਸੀਤਲਾ ਕਹਿੰਦੇ ਹਨ। ਅੰਗਰੇਜ਼ੀ ਵਿਚ small pox ਕਹਿੰਦੇ ਹਨ। ਹਿੰਦੋਸਤਾਨ ਦੇ ਲੋਕ ਮੰਨਦੇ ਸੀ, ਹੋਰ ਕੋਈ ਨਹੀਂ ਦੁਨੀਆ ਵਿਚ ਮੰਨਦਾ। ਜੇ ਮਾਤਾ ਨਿਕਲ ਆਵੇ ਫੇਰ ਦੌੜਦੇ ਸਨ। ਗਧਾ ਏਸ ਦਾ ਵਾਹਨ ਹੈ ਤੇ ਇਸ ਨੂੰ ਮੰਨਦੇ ਸਨ। ਬਾਹਰਲਿਆਂ ਨੇ ਨਾ ਮੰਨਿਆ ਉਹ ਕਹਿੰਦੇ ਫਜ਼ੂਲ ਬਾਤ ਹੈ, ਬਿਮਾਰੀ ਵੀ ਕਦੇ ਦੇਵਤਾ ਹੁੰਦੀ ਹੈ। ਅਮਰੀਕਾ ਵਾਲਿਆਂ ਨੇ ਖੋਜ ਕੀਤੀ world Health Organization (ਸੰਸਾਰ ਸਿਹਤ ਸੰਸਥਾ) ਨੇ। ਉਹ ਕਹਿੰਦੇ ਇਹ ਇਕ ਕੀਟਾਣੂ ਹੈ ਛੋਟਾ ਜਿਹਾ ਉਹ ਉਡ ਕੇ ਲਗਦਾ ਹੈ। ਸੌ ਮੀਲ ਤੇ ਵੀ ਜਾਂਦਾ ਹੈ, ਹਜ਼ਾਰ ਮੀਲ ਤੇ ਵੀ ਜਾਂਦਾ ਹੈ, ਦਸ-ਹਜ਼ਾਰ ਮੀਲ ਤੇ ਵੀ ਜਾਂਦਾ ਹੈ। ਜਾਂਦਾ ਕਾਹਦੇ ਨਾਲ ਲੱਗ ਕੇ ਹੈ, ਕਿਸੇ ਚੀਜ਼ ਨਾਲ ਲੱਗ ਕੇ ਜਾਂਦਾ ਹੈ। ਜੇ ਹਿੰਦੋਸਤਾਨ ਵਿਚ small pox ਫੈਲ ਜਾਵੇ ਅਤੇ ਇਥੋਂ ਤੰਦਰੁਸਤ ਬੰਦਿਆ ਨੇ ਜਹਾਜ਼ ਚੜ੍ਹਨਾ ਹੋਵੇ ਤਾਂ, ਉਨ੍ਹਾਂ ਦੇ ਕਪੜਿਆਂ ਨਾਲ ਲੱਗ ਕੇ ਚਲਿਆ ਜਾਏਗਾ। ਪਹਿਲਾਂ-ਪਹਿਲਾਂ ਤਾਂ ਉਹ ਬਹੁਤ ਇੰਤਜ਼ਾਮ ਕਰਦੇ ਸਨ। ਜਾਣ ਸਮੇਂ ਰੋਗਾਣੂਆਂ ਤੋਂ ਸ਼ੁਧੀ ਕਰਨੀ, ਦਵਾਈਆਂ ਛਿੜਕਣੀਆਂ ਤਾਂ ਜਾ ਕੇ ਲੰਘਣ ਦਿੰਦੇ ਸਨ। ਕਹਿੰਦੇ ਤੁਹਾਡੇ ਦੇਸ਼ ਵਿਚ ਤਾਂ ਮਾਤਾ ਫੈਲੀ ਹੋਈ ਹੈ। ਫੇਰ ਇਨ੍ਹਾਂ ਨੇ ਇਕ ਟੀਕਾ ਕੱਢ ਲਿਆ ਤੇ ਉਹ ਟੀਕਾ ਸਾਰੀ ਦੁਨੀਆਂ ਵਿਚ ਹੀ ਲਾ ਦਿਤਾ ਤੇ ਨਾਲ ਇਹ ਵੀ ਕਹਿ ਦਿਤਾ ਕਿ ਹੁਣ ਕਦੇ ਵੀ ਮਾਤਾ ਨਹੀਂ ਨਿਕਲੇਗੀ। ਜੇ ਕਿਸੇ ਦੇ ਨਿਕਲੇ ਤਾਂ ਜਿਹੜਾ ਇਹ ਦਸੇਗਾ ਹਜ਼ਾਰ ਰੁਪਿਆ ਇਨਾਮ ਮੁੜ ਕੇ ਨਿਕਲੀ ਹੀ ਨਹੀਂ। ਸਾਡੇ ਲੋਕ ਇਹੋ ਜਿਹੇ ਨੇ ਮੁੜ ਕੇ ਫੇਰ ਉਸ ਨੂੰ ਯਾਦ ਕਰੀ ਜਾਂਦੇ ਹਨ।

ਮੈਂ ਇਕ ਦੀਵਾਨ ਲਾਉਣ ਜਾ ਰਿਹਾ ਸੀ, ਇਕ ਪਿੰਡ ਕੋਲੋਂ ਦੀ ਲੰਘਿਆ, ਦੁਭਰੀ ਪਿੰਡ ਸੀ ਉਹ। ਉਥੇ ਦੇਖਿਆ ਦੋ-ਦੋ ਇੱਟਾਂ ਜੋੜ ਕੇ ਹਰੇਕ ਦੇ ਥੱਲੇ ਇਕ ਦੀਵਾ ਰੱਖਿਆ ਹੋਇਆ ਹੈ। ਦੀਵਾਲੀ ਦੇ ਨੇੜੇ ਦੀ ਗੱਲ ਹੈ। ਅਸੀਂ ਕਿਹਾ ਕਿ ਭਾਈ, ਐਨੇ ਦੀਵੇ ਰੱਖੇ ਨੇ, ਇਹ ਤਾਂ 100-200 ਦੀਵਾ ਹੈ ਐਨਾ ਤੇਲ ਪਿਆ ਹੈ ਇਨ੍ਹਾਂ ਦੇ ਵਿਚ। ਇਹ ਕਿਉਂ ਰੱਖੇ ਹਨ? ਕਹਿਣ ਲੱਗੇ ਜੀ! ਇਹ ਮਾਤਾ ਰਾਣੀ ਦੇ ਥਾਨ ਹਨ। ਦੀਵਾਨ ਨੇੜੇ ਹੀ ਸੀ ਮੈਂ ਕਿਹਾ ਕਿ ਤੁਸੀਂ ਮਾਤਾ ਨੂੰ ਯਾਦ ਕਰਦੇ ਹੋ ਕਿ ਫੇਰ ਆ ਜਾਵੇ, ਤੁਹਾਡੇ ਬੱਚਿਆਂ ਨੂੰ ਮਿਲ ਪਵੇ ਆ ਕੇ? ਜਿਸ ਨੂੰ ਯਾਦ ਕਰੋਗੇ ਉਸ ਨੇ ਤਾਂ ਆਉਣਾ ਹੀ ਹੈ। ਤੁਸੀਂ ਛੱਡ ਦਿਓ ਖਹਿੜਾ। ਉਸ ਦਾ ਤਾਂ ਬਿਸਤਰਾ ਗੋਲ ਕਰਕੇ ਅਸਮਾਨੀ ਦੁਨੀਆਂ ਵਿਚ ਭੇਜ ਦਿਉ। ਹੁਣ ਦੁਨੀਆਂ ਵਿਚ ਨਹੀਂ ਰਹੀ। ਇਹ ਲਗਦੀ ਕਿਵੇਂ ਹੁੰਦੀ ਹੈ। ਇਹ ਇਕ viral disease (ਛੂਤ ਦੀ ਬੀਮਾਰੀ) ਹੈ। ਅੱਜ ਕੱਲ੍ਹ ਦੇ ਲੋਕ ਜਾਨਣ ਲੱਗ ਗਏ ਕਿ ਵਾਇਰਸ ਕੀ ਹੁੰਦੀ ਹੈ? ਮੈਂ ਇਕ ਵਾਰੀ ਸੋਇਆਬੀਨ ਬੀਜੀ। ਉਸ ਦਾ ਪੱਤਾ ਪੀਲਾ ਹੋ ਗਿਆ। ਮੈਂ ਬੜਾ ਹੈਰਾਨ ਹੋਇਆ ਕਿ ਪਤਾ ਪੀਲਾ ਕਿਉਂ ਹੋ ਗਿਆ। ਉਹ ਯੂਨੀਵਰਸਿਟੀ ਦਾ ਬੀਜ ਸੀ ਤੇ ਨਾਲ ਮੈਨੂੰ ਪਤਾ ਸੀ ਕਿ ਉਹ reject (ਰੱਦ) ਕਰ ਦੇਣਗੇ ਕਿਉਂਕਿ ਪੱਤਾ ਪੀਲਾ ਹੋ ਚਲਿਆ। ਉਹ ਆਏ ਤੇ ਕਹਿੰਦੇ ਜੀ! ਇਹ ਸੋਇਆਬੀਨ ਤਾਂ ਕਿਸੇ ਕੰਮ ਦੀ ਨਹੀਂ ਰਹੀ ਇਸ ਦਾ ਤਾਂ ਪੱਤਾ ਪੀਲਾ ਹੋ ਗਿਆ।

ਮੈਂ ਕਿਹਾ, "ਇਹ ਹੋਇਆ ਕਿਉਂ? ਮੈਨੂੰ ਇਹ ਦੱਸੋ।"

ਕਹਿੰਦੇ, "ਤਿੰਨ ਸੌ ਗਜ ਤੱਕ ਕਿਸੇ ਨੇ ਮਾਹ ਬੀਜੇ ਹੋਏ ਹਨ।" ਸਾਡੇ ਹੀ ਭਰਾ ਨੇ ਬੀਜੇ ਹੋਏ ਸਨ।

ਮੈਂ ਕਿਹਾ, "ਹਾਂ! ਮਾਹ ਤਾਂ ਬੀਜੇ ਹੋਏ ਹਨ।"

ਕਹਿੰਦੇ, "ਉਥੋਂ ਉਡ ਕੇ ਬਿਮਾਰੀ ਆ ਜਾਂਦੀ ਹੈ।"

ਇਸੇ ਤਰ੍ਹਾਂ ਕਲਿਆਣ ਕਣਕ ਹੁੰਦੀ, ਉਸ ਦੇ ਪੱਤੇ ਲਾਲ ਹੋ ਜਾਂਦੇ ਸਨ, ਉਸ ਦੀ ਬੀਮਾਰੀ ਉਡ ਕੇ ਦੂਜੇ ਖੇਤਾਂ ਵਿਚ ਚਲੀ ਜਾਂਦੀ ਸੀ। ਜਦੋਂ ਮੈਂ ਬੀਜ ਬੀਜਣਾ ਤਾਂ ਉਨ੍ਹਾਂ ਨੇ ਇਹ ਸ਼ਰਤ ਰੱਖਣੀ ਕਿ ਸੌ ਗਜ਼ ਤੱਕ ਕਿਸੇ ਹੋਰ ਦਾ ਖੇਤ ਬਿਮਾਰ ਨਾ ਹੋਵੇ। ਵਿਚਾਲੇ ਬੀਜਣੀ ਹੈ ਖੇਤਾਂ ਦੇ, ਸੌ ਗਜ਼ ਛੱਡ ਕੇ ਇਹ ਮਾਤਾ ਇਕ ਛੂਤ ਦਾ ਰੋਗ ਹੁੰਦਾ ਹੈ, ਕਪੜਿਆਂ ਨਾਲ ਲੱਗ ਕੇ, ਚਿੱਠੀਆਂ ਨਾਲ ਲੱਗ ਕੇ। ਜਾਨਵਰਾਂ-ਪੰਛੀਆਂ

ਦੇ ਰਾਹੀਂ, ਹਵਾ ਦੇ ਰਾਹੀਂ ਸਾਰੀ ਦੁਨੀਆਂ ਵਿਚ ਫੈਲ ਸਕਦਾ ਹੈ। ਇਸ ਨੂੰ ਅਸੀਂ ਦੇਵਤਾ ਬਣਾ ਲਿਆ, ਦੇਵਤਾ ਬਣਾ ਕੇ ਪੂਜਣਾ ਸ਼ੁਰੂ ਕਰ ਦਿਤਾ। ਇਸ ਦੇ ਗੀਤ ਗਾਉਣੇ ਸ਼ੁਰੂ ਕਰ ਦਿਤੇ ਤੇ ਜਿਹੜੇ ਸੋਝੀ ਵਾਲੇ ਬੰਦੇ ਸਨ, ਉਹ ਕਹਿੰਦੇ ਤੁਸੀਂ ਏਸ ਨੂੰ ਮੰਨਦੇ ਹੋ? ਜਿਸ ਨੂੰ ਮੰਨੋਗੇ ਉਹ ਤਾਂ ਦਰਸ਼ਨ ਬਾਰ-ਬਾਰ ਦਏਗਾ। ਇਸ ਦਾ ਉਨ੍ਹਾਂ ਨੇ ਇਲਾਜ ਹੀ ਕੱਢ ਦਿਤਾ ਅਤੇ ਸੰਸਾਰ ਵਿਚ ਇਸਨੂੰ ਖਤਮ ਹੀ ਕਰ ਦਿਤਾ।

ਇਸੇ ਤਰ੍ਹਾਂ ਸੱਪ ਨੂੰ ਮੰਨਦੇ ਹਨ। ਮੈਂ ਬੜੀਆਂ ਕਹਾਣੀਆਂ ਸੁਣੀਆਂ ਹਨ। ਕਹਿੰਦੇ ਗੁੱਗੇ ਨੂੰ ਮੰਨਦੇ ਹਾਂ। ਗੁੱਗੇ ਦਾ ਪਤਾ ਹੈ ਨਹੀਂ ਕਿ ਉਹ ਕੀ ਸੀ? ਗੁੱਗਾ ਚੌਹਾਨ ਸੀ, ਹਾਂਸੀ ਹਿਸਾਰ ਦੇ ਰਹਿਣ ਵਾਲਾ। ਇਕ ਵਾਰੀ ਉਸ ਦੀ ਮਾਂ ਨਰਾਜ਼ ਹੋ ਗਈ। ਮਾਂ ਨੂੰ ਛੱਡ ਕੇ ਜਰਗ ਆ ਗਿਆ, ਵਿਆਹਿਆ ਹੋਇਆ ਸੀ। ਜਰਗ ਜਗਦੇਵ ਰਹਿੰਦਾ ਸੀ, ਔਲਖ ਗੋਤ ਦਾ ਵਡੇਰਾ। ਉਹ ਦੋਨੋਂ ਆਪਸ ਵਿਚ ਮਿੱਤਰ ਸਨ। ਜਗਦੇਵ ਵੀ ਸਿੱਧ ਸੀ ਤੇ ਗੁੱਗਾ ਵੀ ਸਿੱਧ ਸੀ। ਦੋਹਾਂ ਨੇ ਬੜੇ ਹਠ ਯੋਗ ਕੀਤੇ ਤੇ ਸਿੱਧੀਆਂ ਆ ਗਈਆਂ। ਇਹ ਬੈਠੇ-ਬੈਠੇ ਗਾਇਬ ਹੋ ਜਾਂਦੇ ਸਨ। ਜਦੋਂ ਗੁੱਗਾ ਘਰੋਂ ਨਿਕਲਣ ਲੱਗਿਆ ਤਾਂ ਗੁੱਗੇ ਦੀ ਘਰਵਾਲੀ ਕਹਿਣ ਲੱਗੀ ਕਿ ਮੇਰਾ ਤਾਂ ਕੋਈ ਕਸੂਰ ਨਹੀਂ ਹੈ। ਤੂੰ ਮਾਂ ਨੂੰ ਛੱਡ ਕੇ ਜਾ ਰਿਹਾ ਹੈ ਮੈਂ ਤਾਂ ਕੁਝ ਨਹੀਂ ਕਿਹਾ ਮੇਰਾ ਤਾਂ ਕੁਝ ਸੋਚੋ। ਉਹ ਕਹਿੰਦਾ ਚੰਗਾ ਮੈਂ ਆ ਜਾਇਆ ਕਰਾਂਗਾ ਪਰ ਜਿਸ ਦਿਨ ਤੂੰ ਇਹ ਗੱਲ ਕਿਸੇ ਹੋਰ ਨੂੰ ਦਸ ਦੇਵੇਂਗੀ, ਫੇਰ ਨਹੀਂ ਮੈ ਆਉਂਣਾ। ਇਹ ਉਦਾਸ ਹੀ ਨਾ ਹੋਈ ਉਹ ਰੋਜ਼ ਇਸ ਦੇ ਕੋਲ ਆ ਜਾਇਆ ਕਰੇ। ਇਕ ਦਿਨ ਮਾਂ ਕਹਿਣ ਲੱਗੀ ਕਿ ਕਿੰਨੇ ਮਹੀਨੇ ਹੋ ਗਏ ਤੇਰਾ ਪਤੀ ਗਿਆ ਹੋਇਆ ਹੈ, ਤੈਨੂੰ ਭੋਰਾ ਫਿਕਰ ਨਹੀਂ। ਤੂੰ ਤਾਂ ਓਹੋ-ਜਿਹੇ ਹੀ ਕੱਪੜੇ ਪਾਉਂਦੀ ਹੈਂ, ਉਵੇਂ ਜਿਵੇਂ ਸੁਰਮਾ ਪਾਉਂਦੀ ਹੈਂ, ਸ਼ਿੰਗਾਰ ਲਾਉਂਦੀ ਹੈਂ। ਇਸ ਦੇ ਮੂੰਹੋਂ ਨਿਕਲ ਗਿਆ ਕਿ ਉਹ ਤਾਂ ਕਿਤੇ ਨਹੀਂ ਗਿਆ ਉਹ ਤਾਂ ਰੋਜ਼ ਆਉਂਦੇ ਹਨ ਮੇਰੇ ਕੋਲ। ਮਾਂ ਨੇ ਸੋਚਿਆ ਕਿ ਕੋਈ ਗਲਤ ਗੱਲ ਹੈ, ਮੈਂ ਨਹੀਂ ਮੰਨਦੀ। ਉਸ ਨੇ ਮਾਂ ਨੂੰ ਪੜਦੇ ਓਹਲੇ ਲੁਕੋ ਦਿਤਾ। ਐਨੇ ਨੂੰ ਗੁੱਗਾ ਆਇਆ ਤੇ ਜਦੋਂ ਮਾਂ ਦੇ ਕੋਲੋਂ ਲੰਘਣ ਲੱਗਿਆ ਤਾਂ ਉਸ ਨੇ ਬਾਂਹ ਫੜ ਲਈ। ਕਹਿੰਦੀ, "ਪੁੱਤ ਤੂੰ ਐਨਾ ਨਰਾਜ਼? ਉਹ ਸਿੱਧ ਸੀ, ਉਸੇ ਵੇਲੇ ਬਾਂਹ ਛੁਡਾ ਕੇ ਗਾਇਬ ਹੋ ਗਿਆ ਤੇ ਏਧਰ ਉਸ ਦੇ ਜਾਣ ਤੋਂ ਪਿਛੋਂ ਜਗਦੇਵ ਚੜ੍ਹਾਈ ਕਰ ਗਿਆ। ਉਸ ਦੇ ਪੁੱਤਰ ਸਨ ਬੋਪਾ ਰਾਏ ਤੇ ਛੱਪਾ ਰਾਏ। ਛੱਪਾ ਰਾਏ ਦਾ ਛਪਾਰ ਹੈ, ਬੋਪਾ ਰਾਏ ਪਿੰਡ ਹੈ। ਬੋਪਾਰਾਏ ਗੋਤ ਹੈ ਘੁਢਾਣੀ ਦਾ। ਉਹ ਉਥੇ ਬੈਠੇ ਸਨ। ਜਦੋਂ ਮਿਲਣ ਆਇਆ ਜਿਥੇ ਛਪਾਰ ਦਾ ਮੇਲਾ ਲਗਦਾ ਹੈ, ਇਹ ਉਥੇ ਬੈਠੇ ਸਨ, ਉਥੇ ਮੜ੍ਹੀ ਬਣੀ ਹੋਈ ਸੀ। ਗੁੱਗਾ ਕਹਿੰਦਾ, "ਕਿਥੇ ਹੈ ਮੇਰਾ ਮਿੱਤਰ? ਉਹ ਬੋਲੇ ਤਾਂ ਹੈ ਨਾ ਤੇ ਮੜ੍ਹੀ ਵੱਲ ਇਸ਼ਾਰਾ ਕਰ ਦਿਤਾ ਕਿ ਇਸ ਦੇ ਵਿਚ ਹੈ। ਗੁੱਗਾ ਕਹਿਣ ਲੱਗਿਆ, ਜੇ ਮਿੱਤਰ ਚਲਿਆ ਗਿਆ ਤਾਂ ਹੁਣ ਅਸੀਂ ਵੀ ਨਹੀਂ ਰਹਿਣਾ। ਉਥੇ ਹੀ ਸਮਾਅ ਗਿਆ ਉਹ। ਉਸ ਨੂੰ ਮੰਨਣਾ ਸ਼ੁਰੂ ਕਰ ਦਿਤਾ ਤੇ ਲੋਕਾਂ ਨੇ ਸੱਪ ਦਾ ਨਾਂ ਗੁੱਗਾ ਰੱਖ ਲਿਆ। ਸੱਪ ਨੂੰ ਹੀ ਸੇਵੀਆਂ ਪਾਈ ਜਾਂਦੇ ਹਨ, ਸੱਪ ਨੂੰ ਹੀ ਦੁੱਧ ਪਿਲਾਈ ਜਾਂਦੇ ਹਨ। ਸੱਪ ਕਦੇ ਘੌਲ ਕਰਦਾ ਹੈ? ਜਦੋਂ ਮੌਕਾ ਮਿਲੇ, ਉਦੋਂ ਹੀ ਡੰਗ ਮਾਰਦਾ ਹੈ -

***ਸਪੈ ਦੁਧੁ ਪਿਆਲੀਐ ਵਿਹੁ ਮੁਖਹੁ ਸਟੈ॥***
***ਭਾਈ ਗੁਰਦਾਸ ਜੀ ਵਾਰ 35/1***

ਸੋ ਇਸ ਤਰ੍ਹਾਂ ਦੇ ਨਾਲ ਅਸੀਂ ਪ੍ਰਮੇਸ਼ਰ ਨੂੰ ਤਾਂ ਗਏ ਭੁੱਲ ਹੋਰ ਚੀਜ਼ਾਂ ਨੂੰ ਮੰਨਣ ਲੱਗ ਗਏ। ਗੁਰੂ ਨਾਨਕ ਪਾਤਸ਼ਾਹ ਨੇ ਸੰਸਾਰ ਨੂੰ ਆ ਕੇ ਦੱਸਿਆ ਕਿ ਭਾਈ -

***ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥***
***ਪੰਨਾ - 637***

ਤੁਹਾਨੂੰ ਕੀ ਦੇ ਦਏਗਾ ਉਹ?

***ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥***
***ਪੰਨਾ - 637***

ਪਾਣੀ ਵਿਚ ਸੁਟ ਦਿਓ ਪੱਥਰ ਨੂੰ, ਵਿਚੇ ਹੀ ਡੁੱਬ ਜਾਏਗਾ।

***ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ॥***
***ਪੰਨਾ - 637***

ਸੰਸਾਰ ਆਪਣੀ ਪਤ ਖੋ ਕੇ ਡੁੱਬਦਾ ਜਾਂਦਾ ਹੈ। ਗੁਰੂ ਤੋਂ ਬਗੈਰ ਵਾਹਿਗੁਰੂ ਨਹੀਂ ਮਿਲਦਾ -

***ਮੇਰੇ ਠਾਕੁਰ ਹਾਥਿ ਵਡਾਈਆ ਭਾਈ ਜੈ ਭਾਵੈ ਤੈ ਦੇਇ॥***
***ਪੰਨਾ - 637***

***ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ॥***
***ਪੰਨਾ - 909***

ਮਾਇਆ ਵਿਚ ਤਿੰਨੇ ਭਰਮ ਵਿਚ ਭੁੱਲੇ ਫਿਰਦੇ ਹਨ। ਬ੍ਰਹਮਗਿਆਨੀ ਜਿਹੜਾ ਸੰਤ ਹੈ ਉਹ ਮਾਇਆ ਤੋਂ ਉਪਰ ਲੰਘ ਜਾਂਦਾ ਹੈ -

***ਕੋਟਿ ਸੂਰ ਜਾ ਕੈ ਪਰਗਾਸੁ॥***
***ਕੋਟਿ ਮਹਾਦੇਵ ਅਰੁ ਕਬਿਲਾਸ॥ ਪੰਨਾ - 1162***

ਕਰੋੜਾਂ ਬ੍ਰਹਮਾ, ਕਰੋੜਾਂ ਸ਼ਿਵ ਜੀ, ਕਰੋੜਾਂ ਸੂਰਜ ਵਾਹਿਗੁਰੂ ਦੇ ਦਰ ਤੇ ਹੱਥ ਬੰਨ੍ਹੀਂ ਖੜ੍ਹੇ ਹਨ।

***ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥ ਪੰਨਾ - 1162***

ਕਰੋੜਾਂ ਦੇਵੀਆਂ ਸੇਵਾ ਕਰ ਰਹੀਆਂ ਨੇ ਦਰਗਾਹ ਦੇ ਅੰਦਰ-

***ਬ੍ਰਹਮਾ ਕੋਟਿ ਬੇਦ ਉਚਰੈ॥ ਪੰਨਾ - 1162***

ਕਰੋੜਾਂ ਬ੍ਰਹਮੇ ਵੇਦ ਉਚਰਣ ਲੱਗੇ ਹੋਏ ਹਨ, ਬ੍ਰਹਮਗਿਆਨ ਦੇ -

***ਜਉ ਜਾਚਉ ਤਉ ਕੇਵਲ ਰਾਮ॥ ਪੰਨਾ - 1162***

ਕਹਿੰਦੇ ਸਾਡਾ ਕੀ ਕੰਮ ਹੈ ਦੂਜੇ ਦੇਵਤਿਆਂ ਨਾਲ? ਜਦੋਂ ਵੀ ਅਸੀਂ ਮੰਗਣਾ ਹੈ ਵਾਹਿਗੁਰੂ ਤੋਂ ਮੰਗਣਾ ਹੈ, ਰਾਮ ਮੰਗਣਾ ਹੈ। ਫੇਰ ਕਹਿੰਦੇ ਇਨ੍ਹਾਂ ਦੀ ਭਗਤੀ ਦਾ ਫਲ ਕੀ ਹੁੰਦਾ ਹੈ?

***ਸਿਵ ਸਿਵ ਕਰਤੇ ਜੋ ਨਰੁ ਧਿਆਵੈ॥***
***ਬਰਦ ਚਢੇ ਡਉਰੂ ਢਮਕਾਵੈ॥ ਪੰਨਾ - 874***

ਕਹਿੰਦੇ ਸ਼ਿਵ ਦਾ ਉਪਾਸ਼ਕ ਬਲਦ ਤੇ ਚੜ੍ਹੇਗਾ ਤੇ ਡੋਰੂ ਡਮਕਾਉਂਦਾ ਫਿਰੇਗਾ।

***ਮਹਾ ਮਾਈ ਕੀ ਪੂਜਾ ਕਰੈ॥***

***ਨਰ ਸੈ ਨਾਰਿ ਹੋਇ ਅਉਤਰੈ॥*** ***ਪੰਨਾ - 874***

ਮਹਾਂ ਮਾਈ ਦੇਵੀ ਦੀ ਪੂਜਾ ਕਰ ਲਓ ਤਾਂ ਕਹਿੰਦੇ ਆਦਮੀ ਦੀ ਜੂਨੀ ਤੋਂ ਔਰਤ ਦੀ ਜੂਨੀ ਵਿਚ ਪੈ ਜਾਏਗਾ-

***ਤੂ ਕਹੀਅਤ ਹੀ ਆਦਿ ਭਵਾਨੀ॥***
***ਮੁਕਤਿ ਕੀ ਬਰੀਆ ਕਹਾ ਛਪਾਨੀ॥*** ***ਪੰਨਾ - 874***

ਜਦੋਂ ਮੁਕਤੀ ਮੰਗੀ ਉਦੋਂ ਤੂੰ ਕਿਥੇ ਛੁਪ ਗਈ?

***ਗੁਰਮਤਿ ਰਾਮ ਨਾਮ ਗਹੁ ਮੀਤਾ॥*** ***ਪੰਨਾ - 874***

ਪੰਜ ਪਿਆਰਿਆਂ ਤੋਂ ਨਾਮ ਜਿਹੜਾ ਮਿਲਦਾ ਹੈ ਉਸ ਨੂੰ ਫੜ੍ਹ ਲਓ ਜਾਂ ਕਿਸੇ ਪੂਰਨ ਮਹਾਂਪੁਰਸ਼ ਤੋਂ ਨਾਮ ਲਿਆ ਹੋਇਆ, ਉਸ ਨਾਮ ਨੂੰ ਫੜ ਲਓ -

***ਪ੍ਰਣਵੈ ਨਾਮਾ ਇਉ ਕਹੈ ਗੀਤਾ॥*** ***ਪੰਨਾ - 874***

ਕਹਿੰਦੇ ਇਹ ਬਾਤ ਅਸੀਂ ਕਹਿ ਰਹੇ ਹਾਂ ਪ੍ਰੇਮੀਓ!

ਸੋ ਭਾਈ ਜੋਧ ਨੇ ਦੱਸਿਆ ਕਿ ਭਾਈ ਲਹਿਣਾ ਜੀ! ਗੁਰੂ ਨਾਨਕ ਸਾਹਿਬ ਦਰਗਾਹ ਤੋਂ ਪੂਰੇ ਆਏ ਹਨ। ਉਹ ਗੁਰੂ ਪ੍ਰਮੇਸ਼ਰ ਹਨ ਪ੍ਰਮੇਸ਼ਰ ਨਿਰਗੁਣ ਰੂਪ ਹੈ, ਗੁਰੂ ਨਾਨਕ ਸਰਗੁਣ ਸਰੂਪ ਹੈ, ਉਥੇ ਪੁਕਾਰ ਕਰੀ ਧਰਤੀ ਨੇ ਜਾ ਕੇ -

***ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ॥***
***ਪੰਨਾ - 1281***

ਧਰਤੀ ਦੁਖੀ ਹੋ ਗਈ ਕਿਉਂਕਿ ਲੱਖਾਂ ਬੰਦੇ ਕਤਲ ਹੋਣੇ ਸ਼ੁਰੂ ਹੋ ਗਏ। ਅਯੁਧਿਆ ਵਿਚ ਇਕ ਦਿਨ ਵਿਚ ਸਤਾਈ ਹਜ਼ਾਰ ਪੜ੍ਹਿਆ-ਲਿਖਿਆ ਬ੍ਰਾਹਮਣ ਇਕੋ ਦਿਨ ਵਿਚ ਕੁਤੁਬਦੀਨ ਐਬਕ ਨੇ ਕਤਲ ਕਰਾ ਦਿਤਾ ਸੀ। ਮਥਰਾ ਵਿਚ ਇਕ ਦਿਨ ਦੇ ਅੰਦਰ ਇਕ ਲੱਖ ਬੰਦਾ ਬਾਬਰ ਨੇ ਕਤਲ ਕਰਾ ਦਿਤਾ ਤੇ ਨਾਲ ਐਉਂ ਲਿਖਦਾ ਹੈ ਕਿ ਮੈਂ ਤੰਬੂ ਲਾ ਕੇ ਦੇਖ ਰਿਹਾ ਸੀ ਕਿ ਕਿਸ ਤਰ੍ਹਾਂ ਨਾਲ ਮਾਰੇ ਜਾ ਰਹੇ ਹਨ। ਅੱਜ ਮੈਂ ਉਹ ਬੰਦੇ ਮੁਸਲਮਾਨ ਨਹੀਂ ਸੀ ਬਣਾਉਂਣੇ, ਅੱਜ ਮੇਰੇ ਮਨ ਵਿਚ ਆ ਗਿਆ ਕਿ ਇਨ੍ਹਾਂ ਨੂੰ ਮਾਰ ਦੇਈਏ ਸਾਰਿਆਂ ਨੂੰ। ਬੱਚੇ, ਬੁੱਢੇ, ਜਵਾਨ ਬੀਬੀਆਂ ਸਭ ਵਾਰੀ-ਵਾਰੀ ਮਾਰ ਦਿਤੇ ਤੇ ਮਾਰਨ ਵਾਲੇ ਸੈਂਕੜੇ ਲੱਗੇ ਹੋਏ ਹਨ, ਅੱਡੇ ਬਣੇ ਹੋਏ ਹਨ, ਮਾਰ-ਮਾਰ ਸੁੱਟੀ ਜਾਂਦੇ ਸਨ। ਕਹਿੰਦਾ ਐਨਾ ਖ਼ੂਨ ਉਚਾ ਚੜ੍ਹਿਆ ਕਿ ਮੈਨੂੰ ਤੰਬੂ ਪਿਛੇ ਹਟਾਉਣਾ ਪਿਆ, ਖ਼ੂਨ ਮੇਰੇ ਤੰਬੂ ਵਿਚ ਵੜਨ ਲੱਗਿਆ। ਫੇਰ ਹੋਰ ਬੰਦੇ ਮਰੇ, ਖ਼ੂਨ ਦਾ ਦਰਿਆ ਫੇਰ ਉਚਾ ਹੋ ਗਿਆ ਤੇ ਮੇਰੇ ਤੰਬੂ ਵਿਚ ਫੇਰ ਆ ਗਿਆ। ਕਹਿੰਦਾ ਮੈਂ ਤਿੰਨ ਵਾਰੀ ਤੰਬੂ ਬਦਲ ਕੇ ਖ਼ੂਨ ਤੰਬੂ ਵਿਚ ਵੜਨ ਤੋਂ ਬਚਾਇਆ। ਮੈਂ ਅੱਜ ਅੱਲਾ-ਤਾਲਾ ਕੋਲ ਅਰਦਾਸ ਕਰਦਾ ਹਾਂ ਕਿ ਹੇ ਅੱਲ੍ਹਾ! ਤੂੰ ਤਾਂ ਮੇਰੇ ਤੇ ਅੱਜ ਐਨਾ ਪ੍ਰਸੰਨ ਹੋਇਆ ਹੋਵੇਂਗਾ ਜਿੰਨਾ ਕਦੇ ਨਹੀਂ ਹੋਇਆ ਕਿਉਂਕਿ ਮੈਂ ਲੱਖ ਕਾਫਰ ਮਾਰ ਦਿਤਾ। ਇਸਲਾਮ ਕਦੇ ਨਹੀਂ ਕਹਿੰਦਾ ਕਿ ਕਿਸੇ ਨੂੰ ਮਾਰੋ। ਇਸਲਾਮ ਬਾਰੇ ਤਾਂ ਮਹਾਰਾਜ ਜੀ ਕਹਿੰਦੇ ਹਨ -

***ਮੁਸਲਮਾਣੁ ਮੋਮ ਦਿਲ ਹੋਵੈ॥*** ***ਪੰਨਾ - 1084***

ਮੁਸਲਮਾਨ ਤਾਂ ਮੋਮ ਦਿਲ ਹੁੰਦਾ ਹੈ । ਉਹ ਤਾਂ ਜ਼ਕਾਤ (ਧਰਮ, ਅਰਥ, ਪੈਸਾ, ਦਸਵੰਧ) ਕੱਢਦਾ ਹੈ। ਦਾਨ ਕੱਢਦਾ ਹੈ ਜਿਵੇਂ ਅਸੀਂ ਦਸਵੰਧ ਕੱਢਦੇ ਹਾਂ। ਭਲਾ ਮਨਾਉਂਦਾ ਹੈ ਸਾਰੇ ਸੰਸਾਰ ਦਾ ਪਰ ਇਹ ਤਾਂ ਧਰਮ ਕੰਮ ਨਹੀਂ, ਇਹ ਤਾਂ ਪਾਗਲਾਂ ਦੇ ਕੰਮ ਸਨ। ਸੋ ਐਨਾ ਜ਼ਿਆਦਾ ਜਦੋਂ ਧਰਮ ਦੇ ਨਾਂ ਤੇ ਉਪਦਰਵ ਹੋ ਕੇ ਬੰਦੇ ਮਾਰੇ ਜਾਣ ਫੇਰ ਮਹਾਰਾਜ ਜੀ, ਗੁਰੂ ਦਸਵੇਂ ਪਾਤਸ਼ਾਹ ਕਹਿੰਦੇ, ਫੇਰ ਧਰਮਰਾਜ ਨੂੰ ਫਿਕਰ ਪੈ ਜਾਂਦਾ ਹੈ ਕਿ ਮੈਂ ਕਿਹੜਾ ਨਰਕ ਬਣਾਵਾਂ ਇਨ੍ਹਾਂ ਵਾਸਤੇ।

***ਪਾਪ ਕਰੈ ਪਰਮਾਰਥ ਕੈ...........॥***

ਕਹਿੰਦੇ ਪਰਮਾਰਥ ਵਾਸਤੇ ਪਾਪ ਕਰਦੇ ਨੇ। ਕਹਿੰਦੇ ਫੇਰ ਧਰਮਰਾਜ ਡਰ ਜਾਂਦਾ ਹੈ ਤੇ ਅਕਾਲ ਪੁਰਖ ਨੂੰ ਪੁਛਦਾ ਹੈ ਕਿ ਸੱਚੇ ਪਾਤਸ਼ਾਹ! ਇਹ ਧਰਮ ਦੇ ਨਾਂ ਤੇ ਪਾਪ ਕਰ ਰਹੇ ਹਨ ਇਨ੍ਹਾਂ ਲਈ ਮੈਂ ਕਿਹੜਾ ਨਰਕ ਬਣਾਵਾਂ? ਮੇਰੇ ਚੌਰਾਸੀ ਨਰਕਾਂ ਵਿਚ ਤਾਂ ਕੋਈ ਨਰਕ ਨਹੀਂ ਜਿਥੇ ਮੈਂ ਇਨ੍ਹਾਂ ਨੂੰ ਸੁੱਟਾਂ। ਸਭ ਤੋਂ ਭਿਆਨਕ ਕੁੰਭੀ ਨਰਕ ਹੈ, ਉਹ ਬੇਮੁਖਾਂ ਤੇ ਮਨਮੁਖਾਂ ਵਾਸਤੇ ਹੈ। ਇਹ ਤਾਂ ਉਨ੍ਹਾਂ ਤੋਂ ਵੀ ਟੱਪ ਗਏ ਤੈਨੂੰ ਮੰਨਦੇ ਹਨ ਤੇ ਪਾਪ ਕਰਦੇ ਹਨ।

ਸੋ ਪੁਕਾਰ ਹੋਈ ਦਰਗਾਹ ਵਿਚ। ਧਰਤੀ ਨੇ ਬ੍ਰਹਮਾ ਜੀ ਕੋਲ ਕਰੀ। ਬ੍ਰਹਮਾ ਕਹਿੰਦਾ ਮੇਰਾ ਨਹੀਂ ਵਸ ਚਲਦਾ, ਸ਼ਿਵ ਜੀ ਕੋਲ ਜਾਹ। ਸ਼ਿਵ ਜੀ ਕੋਲ ਪੁਕਾਰ ਕਰੀ। ਸ਼ਿਵ ਜੀ ਕਹਿੰਦੇ ਮੈਂ ਨਹੀਂ ਮੱਥਾ ਲਾ ਸਕਦਾ, ਇਹ ਤਾਂ ਸਥਿਤੀ ਬਹੁਤ ਵਿਗੜ ਗਈ ਹੈ। ਸਾਡੇ ਅਵਤਾਰ ਗਏ ਪਰ ਉਨ੍ਹਾਂ ਦੇ ਛੋਟੇ-ਛੋਟੇ ਕੰਮ ਸਨ ਕਿਉਂਕਿ ਅਵਤਾਰ ਛੇ ਤਰ੍ਹਾਂ ਦੇ ਹੁੰਦੇ ਨੇ - ਪਹਿਲਾ ਹੁੰਦਾ ਹੈ ਅੰਸਾ ਅਵਤਾਰ।

ਅੰਸਾ ਅਵਤਾਰ ਉਹ ਰਾਜਾ ਹੁੰਦਾ ਹੈ ਜਿਸ ਨੂੰ ਸਾਰੀ ਪਰਜਾ ਰੱਬ ਵਰਗਾ ਜਾਣ ਕੇ ਮੰਨੇ। ਦੂਸਰਾ ਹੋਇਆ ਕਰਦਾ ਹੈ ਆਵੇਸ਼ਾ ਅਵਤਾਰ -

ਆਵੇਸ਼ਾ ਅਵਤਾਰ ਉਹ ਹੁੰਦਾ ਹੈ ਕਿ ਪਹਿਲਾਂ ਸਧਾਰਨ ਬੰਦਾ ਸੀ, ਬਾਅਦ ਵਿਚ ਕਮਾਈ ਕੀਤੀ, ਨਾਮ ਜਪਿਆ, ਵੱਡੀਆਂ-ਵੱਡੀਆਂ ਪ੍ਰਾਪਤੀਆਂ ਕਰਕੇ ਫੇਰ ਮਹਾਂਪੁਰਸ਼ ਬਣ ਗਿਆ। ਉਸ ਨੂੰ ਆਵੇਸ਼ਾਵਤਾਰ ਕਹਿੰਦੇ ਹਨ, ਉਸ ਦੇ ਵਿਚ ਸ਼ਕਤੀਆਂ ਆ ਜਾਂਦੀਆਂ ਹਨ।

ਤੀਸਰਾ ਹੋਇਆ ਕਰਦਾ ਹੈ ਕਲਾ ਅਵਤਾਰ। ਜੋ ਖਾਸ ਕੰਮ ਕਰਨ ਵਾਸਤੇ ਆਉਂਦਾ ਹੈ ਜਿਵੇਂ ਪ੍ਰਹਿਲਾਦ ਨੂੰ ਰੱਖਣਾ ਸੀ, ਨਰਸਿੰਘ ਦਾ ਰੂਪ ਧਾਰ ਕੇ ਆ ਗਿਆ। ਬਾਵਨ ਰੂਪ ਧਾਰ ਕੇ ਆਇਆ। ਇਸ ਤਰ੍ਹਾਂ ਜਦੋਂ ਇਕ ਕੰਮ ਕਰਨ ਵਾਸਤੇ ਆਉਂਦੇ ਹਨ ਉਸ ਨੂੰ ਕਲਾ ਅਵਤਾਰ ਕਹਿੰਦੇ ਹਨ ਜਿਵੇਂ ਮੱਛ, ਕੱਛ, ਬਰਾਹ ਆਦਿ ਆਪਣੇ-ਆਪਣੇ ਕੰਮ ਕਰਨ ਵਾਸਤੇ ਇਕ ਕਲਾ ਲੈ ਕੇ ਆ ਗਏ।

ਚੌਥਾ ਹੋਇਆ ਕਰਦਾ ਹੈ ਨਿੱਤ ਅਵਤਾਰ। ਨਿੱਤ ਅਵਤਾਰ ਕਹਿੰਦੇ ਹਨ ਮਹਾਂਪੁਰਸ਼ਾਂ ਨੂੰ। ਉਨ੍ਹਾਂ ਦਾ ਹਰ ਵਕਤ ਯੁੱਧ ਲਗਿਆ ਰਹਿੰਦਾ ਹੈ ਕਿ ਲੋਕਾਂ ਦੇ ਮਨਾਂ 'ਚੋਂ ਕਦੂਰਤ ਕਢਣੀ ਹੈ, ਈਰਖਾ ਕੱਢਣੀ ਹੈ, ਨਿੰਦਿਆ ਕੱਢਣੀ ਹੈ, ਚੁਗਲੀਆਂ ਕੱਢਣੀਆਂ ਹਨ, ਜਿਹੜੇ ਗਲਤ ਨਸ਼ੇ ਪੀਂਦੇ ਹਨ ਉਨ੍ਹਾਂ ਤੋਂ ਇਨ੍ਹਾਂ ਨੂੰ ਹਟਾਉਣਾ ਹੈ, ਸੁਖੀ ਕਰਨਾ ਹੈ ਸੰਸਾਰ ਨੂੰ। ਉਹ ਪ੍ਰਮੇਸ਼ਰ ਦਾ ਕੰਮ ਕਰਦੇ ਹਨ ਤੇ ਉਹ ਨਿੱਤ ਅਵਤਾਰ

ਹੋਇਆ ਕਰਦੇ ਹਨ, ਉਹ ਸਾਧੂ ਹੋਇਆ ਕਰਦੇ ਹਨ।

ਪੰਜਵਾਂ ਹੋਇਆ ਕਰਦਾ ਹੈ ਪੂਰਨ ਅਵਤਾਰ। ਪੂਰਨ ਅਵਤਾਰ ਕਲਾ ਲੈ ਕੇ ਆਉਂਦਾ ਹੈ। ਸ਼ਕਤੀ ਕਲਾ ਨੂੰ ਕਹਿੰਦੇ ਹਨ। ਸ੍ਰੀ ਰਾਮ ਚੰਦਰ ਜੀ, ਸ੍ਰੀ ਕ੍ਰਿਸ਼ਨ ਮਹਾਰਾਜ ਪੂਰਨ ਅਵਤਾਰ ਸਨ। ਰਾਮ ਚੰਦਰ ਜੀ ਚੌਦਾਂ ਕਲਾਂ ਸੰਪੂਰਨ ਸਨ ਤੇ ਕ੍ਰਿਸ਼ਨ ਮਹਾਰਾਜ ਜੀ ਦੇ ਅੰਦਰ ਸੋਲਾਂ ਕਲਾਂ ਸੰਪੂਰਨ ਸਨ। ਧਰਤੀ ਨੇ ਪੁਕਾਰ ਕੀਤੀ ਸ਼ਿਵ ਜੀ ਨੇ ਵੀ ਜਵਾਬ ਦੇ ਦਿਤਾ। ਫੇਰ ਵਿਸ਼ਨੂੰ ਜੀ ਕੋਲ ਗਈ। ਉਹ ਕਹਿੰਦੇ ਦੇਖੋ! ਜਦੋਂ ਮੈਂ ਕ੍ਰਿਸ਼ਨ ਅਵਤਾਰ ਬਣਿਆ ਉਸ ਵੇਲੇ ਬਹੁਤਾ ਵਿਗਾੜ ਨਹੀਂ ਸੀ, ਧਰਮ ਕਾਇਮ ਸੀ, ਅਧਰਮ ਐਨਾ ਨਹੀਂ ਸੀ ਆਇਆ ਜਿੰਨਾਂ ਹੁਣ ਫੈਲ ਗਿਆ ਹੈ। ਇਹ ਤਾਂ ਪਾਪ ਹੀ ਪਰਮਾਰਥ ਵਾਸਤੇ ਕਰ ਰਹੇ ਹਨ ਤੇ ਮੈਂ ਹੁਣ ਕੋਈ ਅਵਤਾਰ ਨਹੀਂ ਭੇਜ ਸਕਦਾ। ਮੇਰਾ ਅਵਤਾਰ ਇਕ ਹੋਏਗਾ ਕਲਕੀ ਅਵਤਾਰ। ਜਿਸ ਵਕਤ ਕਲਜੁਗ ਖਤਮ ਹੋਣਾ ਹੈ ਉਸ ਵਕਤ ਮੈਂ ਤਬਾਹੀ ਲਿਆ ਦੇਣੀ ਹੈ ਤੇ ਸਭ ਖਤਮ ਕਰ ਦੇਣੇ ਹਨ, ਪਰ ਹੁਣ ਨਹੀਂ ਮੈਂ ਜਾ ਸਕਦਾ। ਨਿਰੰਕਾਰ ਦੇ ਦਰ ਤੇ ਪੁਕਾਰ ਪਹੁੰਚੀ, ਨਿਰੰਕਾਰ ਨੇ ਪੁਕਾਰ ਸੁਣੀ ਤੇ ਕਹਿਣ ਲੱਗੇ ਕਿ ਠੀਕ ਹੈ। ਹੁਣ ਸਮਾਂ ਐਸਾ ਆ ਗਿਆ ਹੈ ਕਿ ਮੈਨੂੰ ਆਪ ਹੀ ਸਤਿਗੁਰ ਰੂਪ ਹੋ ਕੇ ਪ੍ਰਗਟ ਹੋਣਾ ਪੈਣਾ ਹੈ। ਇਸ ਨੂੰ ਸਤਿਗੁਰੂ ਅਵਤਾਰ ਕਹਿੰਦੇ ਹਨ। ਪਹਿਲਾਂ ਸੰਸਾਰ ਵਿਚੋਂ ਸਤਿਗੁਰੂ ਅਵਤਾਰ ਨਹੀਂ ਸੀ ਹੋਇਆ। ਗੁਰੂ ਜ਼ਰੂਰ ਆਉਂਦੇ ਰਹੇ ਵਸ਼ਿਸ਼ਟ ਜੀ ਆਏ, ਵਿਸ਼ਵਾਮਿਤਰ ਜੀ ਆਏ, ਸੰਦੀਪਨ ਜੀ ਆਏ, ਦੁਰਬਾਸਾ ਜੀ ਆਏ, ਹੋਰ ਅਨੇਕਾਂ ਗੁਰੂ ਆਏ ਤੇ ਆਉਂਦੇ ਰਹਿਣਗੇ ਪਰ ਸਤਿਗੁਰੂ ਨਹੀਂ ਆਇਆ। ਉਸ ਵੇਲੇ ਸਤਿਗੁਰੂ ਸਰੂਪ ਕੇਵਲ ਸਤਿਗੁਰੂ ਨਾਨਕ ਪਾਤਿਸ਼ਾਹ ਪ੍ਰਗਟ ਹੋਏ ਉਨ੍ਹਾਂ ਨੇ ਦਸ ਜਾਮਿਆਂ ਵਿਚ ਸਤਿਗੁਰੂ ਸਰੂਪ ਧਾਰਨ ਕਰਨ ਤੋਂ ਬਾਅਦ ਨਿੱਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਣਾ ਦਿਤਾ ਕਿਉਂਕਿ ਸ਼ਬਦ ਸਾਰਾ ਅਕਾਲ-ਪੁਰਖ ਨੂੰ ਹੀ ਸੌਂਪ ਦਿਤਾ ਮੁੜ ਕੇ, ਓਅੰਕਾਰ ਨੂੰ ਸੰਭਾਲ ਦਿਤਾ, ਸ਼ਬਦ-ਬ੍ਰਹਮ ਨੂੰ। ਸ਼ਬਦ-ਬ੍ਰਹਮ ਜਿਹੜਾ ਅਵਤਾਰ ਹੈ, ਏਸ ਰੂਪ ਵਿਚ ਹੋ ਗਿਆ। ਕਹਿੰਦੇ ਕਿੰਨੀਆਂ ਕੁ ਕਲਾਂ ਲੈ ਕੇ ਆਏ? ਕਹਿੰਦੇ ਹੁਣ ਤਾਕਤਾਂ ਦੀ ਕੋਈ ਗਿਣਤੀ ਹੈ? ਐਸਾ ਫੁਰਮਾਨ ਹੈ -

***ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਿਯਉ॥***
***ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥***

***ਪੰਨਾ - 1395***

***ਅਨਿਕ ਕਲਾ ਲੈ ਠਾਕੁਰ ਚੜ੍ਹਿਆ॥***

ਠਾਕੁਰ ਨੇ ਚੜ੍ਹਾਈ ਕਰੀ ਕਿਉਂ? ਕਿਉਂਕਿ ਪੁਕਾਰ ਸੁਣੀ ਤੇ ਪੁਕਾਰ ਸੁਣ ਕੇ ਪ੍ਰਭੂ ਸਤਿਗੁਰੂ ਨਾਨਕ ਰੂਪ ਵਿਚ ਪ੍ਰਗਟ ਹੋਇਆ -

***ਧਾਰਨਾ - ਦਰਗਾਹ ਸੁਣ ਕੇ ਪੁਕਾਰਾਂ ਨਿਰੰਕਾਰ ਨੇ,***
***ਸਤਿਗੁਰ ਨਾਨਕ ਰੂਪ ਧਾਰਿਆ -2, 2.***
***ਮੇਰੇ ਪਿਆਰੇ, ਸਤਿਗੁਰੂ ਨਾਨਕ ਰੂਪ ਧਾਰਿਆ -2, 2.***
***ਵਾਹਵਾ-ਵਾਹਵਾ ਸਤਿਗੁਰੂ ਨਾਨਕ ਰੂਪ ਧਾਰਿਆ -2,2.***
***ਦਰਗਾਹ ਸੁਣ ਕੇ ਪੁਕਾਰਾਂ ਨਿਰੰਕਾਰ ਨੇ........... -2.***

ਕਹਿਣ ਲੱਗੇ ਕਿ ਜਾਹ! ਸਤਿਗੁਰੂ ਰੂਪ ਹੋ ਕੇ ਮੈਂ ਪ੍ਰਗਟ ਹੋਵਾਂਗਾ। ਹੁਣ ਮੈਂ ਏਸ ਰੂਪ ਵਿਚ ਕਿਸੇ ਨੂੰ ਨਹੀਂ ਭੇਜ ਸਕਦਾ ਕਿ ਇਕ ਦਾ ਨਾਸ਼ ਕਰਨਾ ਹੈ, ਜਾਂ ਦੋ ਦਾ ਨਾਸ਼ ਕਰਨਾ ਹੈ। ਨਰਸਿੰਘ ਰੂਪ ਧਾਰਿਆ ਸੀ ਵਿਸ਼ਨੂੰ ਜੀ ਨੇ ਕੇਵਲ ਪ੍ਰਹਿਲਾਦ ਨੂੰ ਉਬਾਰਨ ਵਾਸਤੇ। ਹੁਣ ਮੈਂ ਸਤਿਗੁਰੂ ਦਾ ਰੂਪ ਧਾਰ ਕੇ ਆਵਾਂਗਾ -

***ਸੁਣੀ ਪੁਕਾਰਿ ਦਾਤਾਰ ਪ੍ਰਭੁ, ਗੁਰੁ ਨਾਨਕ ਜਗ ਮਾਹਿ ਪਠਾਇਆ॥***
***ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ॥***
***ਪਾਰਬ੍ਰਹਮ ਪੂਰਨ ਬ੍ਰਹਮ, ਕਲਿਜੁਗ ਅੰਦਰਿ ਇਕ ਦਿਖਾਇਆ॥***

***ਭਾਈ ਗੁਰਦਾਸ ਜੀ ਵਾਰ 1/23***

ਸਾਰੇ ਅਦ੍ਵੈਤ ਸਿਧਾਂਤ ਦਾ ਪ੍ਰਚਾਰ ਕਰਿਆ ਕਿ ਇਥੇ ਵਾਹਿਗੁਰੂ ਤੋਂ ਬਗੈਰ ਹੋਰ ਕੋਈ ਹੈ ਨਹੀਂ -

***ਚਾਰੇ ਪੈਰ ਧਰਮ ਦੇ, ਚਾਰਿ ਵਰਨ ਇਕ ਵਰਨੁ ਕਰਾਇਆ॥***

***ਭਾਈ ਗੁਰਦਾਸ ਜੀ ਵਾਰ 1/23***

ਨਾਮ ਦੇ ਅਧਾਰ ਤੇ ਚਾਰੇ ਪੈਰ ਧਰਮ ਦੇ ਕਾਇਮ ਕਰ ਦਿਤੇ। ਚਾਰੇ ਵਰਨਾਂ ਨੂੰ, ਆਦਮੀਆਂ ਦੇ ਅੰਦਰ ਜਿਹੜਾ ਭੇਦ ਸੀ ਕਿ ਇਹ ਬ੍ਰਾਹਮਣ ਹੈ, ਖਤਰੀ ਹੈ, ਇਹ ਵੈਸ਼ ਹੈ, ਇਹ ਸ਼ੂਦਰ ਹੈ, ਉਚੇ-ਨੀਵੇਂ ਨੂੰ ਖਤਮ ਕਰ ਦਿਤਾ -

***ਰਾਣਾ ਰੰਕ ਬਰਾਬਰੀ, ਪੈਰੀ ਪਵਣਾ ਜਗਿ ਵਰਤਾਇਆ॥***

***ਭਾਈ ਗੁਰਦਾਸ ਜੀ ਵਾਰ 1/23***

ਨਮਸ਼ਕਾਰ ਚਰਨਾਂ ਤੇ ਕਰਨਾ ਸਿਖਾ ਦਿਤਾ-

***ਉਲਟਾ ਖੇਲੁ ਪਿਰੰਮ ਦਾ, ਪੈਰਾ ਉਪਰਿ ਸੀਸ ਨਿਵਾਇਆ॥***
***ਕਲਿਜੁਗੁ ਬਾਬੇ ਤਾਰਿਆ, ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ॥***
***ਕਲਿ ਤਾਰਣਿ ਗੁਰੁ ਨਾਨਕ ਆਇਆ॥***

***ਭਾਈ ਗੁਰਦਾਸ ਜੀ ਵਾਰ 1/23***

ਜਦੋਂ ਆਪ ਨੇ ਇਸ ਤਰ੍ਹਾਂ ਦੇ ਬਚਨ ਸੁਣੇ, ਉਸ ਵੇਲੇ ਕਹਿਣ ਲੱਗੇ ਕਿ ਗੁਰੂ ਨਾਨਕ ਸਾਹਿਬ ਸਾਰੇ ਵੱਡੇ-ਵੱਡੇ ਥਾਵਾਂ ਤੇ ਗਏ ਤੇ ਤੁਹਾਨੂੰ ਪਤਾ ਹੀ ਹੈ, ਲਹਿਣਾ ਜੀ, ਸਾਰਿਆਂ ਨਾਲੋਂ ਵੱਧ ਬੋਲਬਾਲਾ ਅੱਜ ਸਿੱਧਾਂ ਦਾ ਹੈ। ਜਦੋਂ ਮੈਂ (ਵਕਤਾ ਸਰੀਰ) ਛੋਟਾ ਜਿਹਾ ਹੁੰਦਾ ਓਦੋਂ ਦਸਦੇ ਹੁੰਦੇ ਕਿ ਇਹ ਮੰਡਲੀਆਂ ਆਉਂਦੀਆਂ ਹੁੰਦੀਆਂ ਸਨ। ਬੀਬੀਆਂ ਨੇ ਡਰ ਜਾਣਾ ਕਿ ਸਿੱਧ ਆਏ ਹੋਏ ਹਨ, ਨਾਥ ਆਏ ਹੋਏ ਹਨ। ਇਨ੍ਹਾਂ ਨੇ ਪਿੰਡ ਵਿਚ ਆ ਜਾਣਾ ਤੇ ਕਾੜ੍ਹਨੀਆਂ ਚੁਕ ਲੈਣੀਆਂ ਦੁਧ ਦੀਆਂ, ਨਿਆਣੇ ਬਿਮਾਰ ਕਰ ਦੇਣੇ, ਡੰਗਰ ਬਿਮਾਰ ਕਰ ਦੇਣੇ, ਕਰਮਾਤਾਂ ਦਿਖਾਈ ਜਾਂਦੇ ਹੁੰਦੇ। ਸਭ ਡਰਦੇ ਹੁੰਦੇ ਸਨ ਇਨ੍ਹਾਂ ਤੋਂ।

ਸਤਿਗੁਰੂ ਨਾਨਕ ਪਾਤਿਸ਼ਾਹ ਇਨ੍ਹਾਂ ਨੂੰ ਸੁਮੱਤ ਦੇਣ ਵਾਸਤੇ ਸੁਮੇਰ ਪਰਬਤ ਤੇ ਪਹੁੰਚੇ ਜਿਥੇ ਬਰਫਾਂ ਤੋਂ ਬਗੈਰ ਹੋਰ ਕੋਈ ਚੀਜ਼ ਨਹੀਂ ਹੈ। ਉਥੇ ਜਦੋਂ ਸਿੱਧਾਂ ਨੇ ਦੇਖਿਆ ਕਿ ਤਿੰਨ ਮਨੁੱਖ ਆ ਗਏ। ਇਹ ਬਰਫਾਂ ਕਿਵੇਂ ਲੰਘ ਕੇ ਆ ਗਏ? ਅਸੀਂ ਤਾਂ ਉਡ ਕੇ ਆ ਜਾਂਦੇ ਹਾਂ। ਜਦੋਂ ਨੇੜੇ ਗਏ ਤਾਂ ਦੇਖਿਆ ਕਿ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਸਰੀਰਕ ਉਮਰ ਛੋਟੀ ਹੈ ਤੇ ਉਹ ਹਜ਼ਾਰਾਂ ਸਾਲਾਂ ਦੇ ਹਨ। ਉਹ ਮਹਾਰਾਜ ਜੀ ਨੂੰ ਬਾਲਾ ਕਹਿੰਦੇ ਹਨ, ਬਾਲਕ ਕਹਿੰਦੇ ਹਨ ਕਿ ਇਹ ਕਿਵੇਂ ਆ ਗਿਆ ਇਥੇ? ਕਿਹੜੀ ਸ਼ਕਤੀ ਲੈ ਕੇ ਆਇਆ ਹੈ? ਮਹਾਰਾਜ ਜੀ

ਕਹਿੰਦੇ, "ਸ਼ਕਤੀ ਤਾਂ ਸਾਡੇ ਵਿਚ ਕੋਈ ਨਹੀਂ ਹੈ, ਸਾਡੇ ਕੋਲ ਤਾਂ ਗੁਰਬਾਣੀ ਤੇ ਨਾਮ ਦੀ ਸ਼ਕਤੀ ਹੈ ਤੇ ਜਾਂ ਸਾਧ-ਸੰਗਤ ਦੀ ਸੇਵਾ ਦੀ ਸ਼ਕਤੀ ਹੈ। ਤੁਹਾਡੇ ਵਾਂਗ ਅਸੀਂ ਕੋਈ ਸਾਧਨ ਕਰਕੇ ਸਿੱਧੀਆਂ ਨਹੀਂ ਹਾਸਲ ਕਰੀਆਂ ਕਿ ਉਡ ਕੇ ਆ ਜਾਈਏ।"

ਬਹੁਤ ਲੰਮੀ ਚੌੜੀ ਵਿਆਖਿਆ ਹੋਈ ਸਿਧ ਗੋਸ਼ਟ ਦੀ ਤੇ ਜਦੋਂ ਬਚਨ ਸੁਣੇ ਤਾਂ ਉਨ੍ਹਾਂ ਨੇ -

***ਸਿਧੀ ਮਨੇ ਬੀਚਾਰਿਆ, ਕਿਵੈ ਦਰਸਨ ਏ ਲੇਵੈ ਬਾਲਾ॥***
***ਭਾਈ ਗੁਰਦਾਸ ਜੀ ਵਾਰ 1/31***

ਕਿ ਇਹ ਕਿਸੇ ਤਰੀਕੇ ਨਾਲ ਸਾਡਾ ਸੇਵਕ ਬਣ ਜਾਵੇ, ਜੋਗੀ ਬਣ ਜਾਵੇ ਤੇ ਫੇਰ ਸਾਡਾ ਪੰਥ ਮੁੜ ਕੇ ਰੋਸ਼ਨ ਹੋ ਜਾਏਗਾ ਕਿਉਂਕਿ ਐਡਾ ਕਾਬਲ ਅਸੀਂ ਕੋਈ ਦੇਖਿਆ ਨਹੀਂ। ਉਸ ਵੇਲੇ ਨਾਮ ਪੁਛਿਆ ਤੇ ਮਹਾਰਾਜ ਜੀ ਨੇ ਜਦੋਂ ਸ਼ਬਦ ਦੇ ਅੰਦਰ ਆਪਣਾ ਨਾਮ ਦਸਿਆ 'ਨਾਨਕ' ਤਾਂ ਉਹ ਕਹਿੰਦੇ ਕਿ ਕਿਤੇ ਤੂੰ ਓਹੀ ਨਾਨਕ ਤਾਂ ਨਹੀਂ ਜਿਸ ਨੇ ਕਲਜੁਗ ਨੂੰ ਤਾਰਨ ਵਾਸਤੇ ਆਉਣਾ ਸੀ? ਸਿੱਧਾਂ ਨੇ ਮਨ ਵਿਚ ਵਿਚਾਰ ਕਰ ਲਈ ਕਿ ਇਹ ਤਾਂ ਓਹੀ ਆ ਗਿਆ ਤੇ ਹੁਣ ਇਸ ਨੂੰ ਜ਼ਰੂਰ ਬਣਾਓ ਆਪਣਾ ਚੇਲਾ। ਉਸ ਵੇਲੇ ਗੋਰਖਨਾਥ ਨੇ ਆਪਣੀ ਚਿੱਪੀ ਦੇ ਦਿਤੀ ਤੇ ਕਹਿਣ ਲੱਗਿਆ, "ਹੇ ਨਾਨਕ! ਓਹ ਦੇਖ ਸਾਹਮਣੇ ਪਾਣੀ ਨਜ਼ਰ ਆਉਂਦਾ ਹੈ ਪਹਾੜ ਦੇ ਹੇਠਾਂ।"

ਮਹਾਰਾਜ ਜੀ ਕਹਿੰਦੇ, "ਹਾਂ!"

ਕਹਿੰਦਾ, "ਜਾਓ! ਉਥੋਂ ਇਕ ਚਿੱਪੀ ਪਾਣੀ ਦੀ ਭਰ ਲਿਆਓ।"

ਮਹਾਰਾਜ ਜੀ ਚਲ ਪਏ, ਜਦੋਂ ਉਥੇ ਪਹੁੰਚੇ ਤਾਂ ਕੀ ਦੇਖਦੇ ਨੇ ਉਥੇ ਹੀਰੇ, ਲਾਲ, ਜਵਾਹਰਾਤ ਬਣਾ ਦਿਤੇ, ਪਾਣੀ ਹੈ ਹੀ ਨਹੀਂ ਤੇ ਮਹਾਰਾਜ ਜੀ ਵਾਪਸ ਮੁੜ ਆਏ। ਜਦੋਂ ਵਾਪਸ ਆਏ ਤਾਂ ਗੋਰਖਨਾਥ ਨੇ ਪੁਛਿਆ ਕਿ ਪਾਣੀ ਨਹੀਂ ਲਿਆਏ ਆਪ?

ਮਹਾਰਾਜ ਕਹਿੰਦੇ, "ਉਥੇ ਹੈ ਹੀ ਨਹੀਂ ਪਾਣੀ।"

ਕਹਿੰਦਾ, "ਦੇਖ ਨਾਨਕ! ਇਕ ਫੁਰਨਾ ਕਰਿਆ ਹੈ ਤੇ ਸਾਰੀ ਝੀਲ ਹੀਰੇ, ਲਾਲ, ਜਵਾਹਰਾਤਾਂ ਦੀ ਬਣਾ ਦਿਤੀ, ਕਿੱਡੀ ਸ਼ਕਤੀ ਹੈ ਜੋਗ ਵਿਚ! ਤੂੰ ਜੋਗ ਲੈ ਲੈ।"

ਮਹਾਰਾਜ ਜੀ ਨੇ ਦ੍ਰਿਸ਼ਟੀ ਕਰੀ ਕਹਿੰਦੇ, "ਕਿਹੜੀ ਝੀਲ ਬਣਾ ਦਿਤੀ?"

ਕਹਿੰਦੇ, "ਉਹ।"

ਮਹਾਰਾਜ ਜੀ ਕਹਿੰਦੇ, "ਦੇਖੋ ਤਾਂ।"

ਜਦੋਂ ਦੇਖਿਆ ਤਾਂ ਉਹ ਪਾਣੀ। ਜ਼ੋਰ ਲਾ ਹਟਿਆ ਗੋਰਖਨਾਥ, ਮੁੜ ਕੇ ਹੀਰੇ ਜਵਾਹਰਾਤ ਬਣਾ ਹੀ ਨਾ ਸਕਿਆ। ਸਮਝ ਲਿਆ ਉਸ ਨੇ ਕਿ ਮੈਥੋਂ ਤਾਂ ਇਹ ਕੋਈ ਬਹੁਤ ਮਹਾਂਬਲੀ ਆ ਗਿਆ। ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਨੇ ਸ਼ਬਦ ਰਾਹੀਂ ਚਰਚਾ ਕਰੀ, ਨਾਮ ਦੀ, ਕਿ ਨਾਮ ਸਾਰਿਆਂ ਦਾ ਅਧਾਰ ਹੈ। ਸਭ ਚੀਜ਼ਾਂ ਨਾਮ ਦੇ ਆਸਰੇ ਖੜ੍ਹੀਆਂ ਹਨ। ਨਾਮ ਹਰ ਬੰਦੇ ਦੇ ਅੰਦਰ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਸੋ ਅਖੀਰ ਉਨ੍ਹਾਂ ਨੇ ਹਾਰ ਮੰਨ ਲਈ। ਮਹਾਰਾਜ ਜੀ ਕਹਿੰਦੇ ਤੁਸੀਂ ਸਮਾਧੀਆਂ ਲਾ ਸਕਦੇ ਹੋ, ਸੰਪਰਗਿਆਤ ਸਮਾਧੀ ਤੁਸੀਂ ਲਾ ਲਓਗੇ, ਰਾਜਮੇਧ ਸਮਾਧੀ ਲਾ ਲਓਗੇ ਪਰ ਗਿਆਨ ਤਾਂ ਹੋਣਾ ਨਹੀਂ। ਜਿੰਨਾਂ ਚਿਰ ਗਿਆਨ ਨਹੀਂ ਹੁੰਦਾ, ਓਨਾਂ ਚਿਰ ਮੁਕਤੀ ਨਹੀਂ ਹੁੰਦੀ। ਨਾਥ ਜੀ, ਅਸਲ ਮਸਲਾ ਤਾਂ ਮਾਨਵ ਸਾਮ੍ਹਣੇ ਹਉਮੈ ਦਾ ਹੈ ਜਿਸ ਦੇ ਅਸਰ ਅਧੀਨ ਇਹ ਜੰਮਦਾ ਹੈ ਮਰਦਾ ਹੈ ਤੇ ਚੌਰਾਸੀ ਲੱਖ ਦੇ ਚੱਕਰ ਵਿਚ ਅਨੰਤ ਕਾਲ ਤੋਂ ਘੁੰਮੇਟਣੀਆਂ ਖਾ ਰਿਹਾ ਹੈ। ਹਉਮੈ ਦਾ ਨਾਸ਼ ਨਾਮ ਬਿਨਾਂ ਨਹੀਂ ਹੁੰਦਾ, ਨਾਮ ਰਾਹੀਂ ਪ੍ਰਤੱਖ ਗਿਆਨ ਅਨੁਭਵ ਵਿਚ ਪ੍ਰਕਾਸ਼ ਕਰਦਾ ਹੈ। ਗਿਆਨ ਸਮਰੱਥ ਗੁਰੂ ਬਿਨਾਂ ਨਹੀਂ ਹੁੰਦਾ ਜਿਵੇਂ ਕਿ -

***ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥***
***ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ ਪੰਨਾ - 59***

ਤੁਸੀਂ ਤਾਂ ਗਿਆਨ ਦੇ ਰਾਹ ਹੀ ਨਹੀਂ ਪਏ, ਤੁਸੀਂ ਤਾਂ ਨਾਟਕ ਚੇਟਕਾਂ ਵਿਚ ਪਏ ਹੋਏ ਹੋ।

***ਨਾਟਕ ਚੇਟਕ ਕੀਏ ਕੁਕਾਜਾ।***
***ਪ੍ਰਭ ਲੋਗਨ ਕਹ ਆਵਤ ਲਾਜਾ॥ ਬਚਿਤ੍ਰ ਨਾਟਕ***

ਪ੍ਰਭੂ ਦੇ ਲੋਕਾਂ ਨੂੰ ਸ਼ਰਮ ਆਉਂਦੀ ਹੈ ਸ਼ਕਤੀਆਂ ਦਿਖਾਉਂਦਿਆਂ। ਰਿੱਧੀ ਸਿੱਧੀ ਕਰਾਮਾਤਾਂ ਮਾਇਆ ਮੰਡਲ ਦੇ ਚਮਤਕਾਰੇ ਹਨ ਇਨ੍ਹਾਂ ਦੀ ਖਿੱਚ ਮੋਹ ਪੈਦਾ ਕਰਦੀ ਹੈ ਅਤੇ ਨਾਮ ਮਨ ਵਿਚ ਨਹੀਂ ਵਸ ਸਕਦਾ। ਪੂਰਨ ਗਿਆਨ ਨਹੀਂ ਹੋ ਸਕਦਾ, ਤੁਹਾਡੇ ਸਾਧਨ ਕੁੰਡਲਨੀ, ਛੇ ਚੱਕਰ ਵੇਧ ਕੇ ਪ੍ਰਾਣ ਦਸਵੇਂ ਦੁਆਰ ਤੀਕਰ ਲੈ ਜਾਣੇ, ਉਮਰਾਂ ਵਧਾ ਲੈਣੀਆਂ, ਨਾਟਕ ਚੇਟਕ ਕਰ ਲੈਣੇ, ਮਾਇਆ ਮੰਡਲ ਦੀਆਂ ਖੇਡਾਂ ਹਨ, ਜੋ ਅਗਿਆਨ ਦਾ ਨਾਸ਼ ਨਹੀਂ ਕਰ ਸਕਦੀਆਂ। ਅਵਿਦਿਆ ਕੇਵਲ ਪ੍ਰਭੂ ਨਾਮ ਹੀ ਦੂਰ ਸਕਦਾ ਹੈ। ਸੋ ਨਾਮ ਸਭ ਤੋਂ ਸ੍ਰੇਸ਼ਟ ਹੈ, ਨਾਮ ਅੰਮ੍ਰਿਤ ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ ਅਤੇ ਉਹ ਅਭਿਆਸ ਰਾਹੀਂ ਅੰਦਰ ਰਮੇ ਹੋਏ ਨਾਮ ਤੀਕਰ ਰੁਸਵਾਈ ਕਰਾ ਦਿੰਦਾ ਹੈ। ਇਹ ਕਲਜੁਗ ਦਾ ਸੁਖੈਨ ਮਾਰਗ ਹੈ। ਸੋ ਮਹਾਰਾਜ ਜੀ ਨੇ ਜਦੋਂ ਇਹ ਸਿੱਧ ਕਰ ਦਿਤਾ ਕਿ -

***ਕਲਿਜੁਗਿ ਨਾਨਕ ਨਾਮੁ ਸੁਖਾਲਾ॥***
***ਭਾਈ ਗੁਰਦਾਸ ਜੀ ਵਾਰ 1/31***

ਕੇਵਲ ਨਾਮ ਨੇ ਹੀ ਫਲੀਭੂਤ ਹੋਣਾ ਹੈ। ਇਕ ਵਾਰੀ ਵੀ ਜੇ ਵਾਹਿਗੁਰੂ ਮੂੰਹ ਵਿਚੋਂ ਨਿਕਲ ਜਾਵੇ ਤੇ ਚਿੱਤ ਇਕਾਗਰ ਹੋਵੇ -

***ਏਕ ਚਿਤ ਜਿਹ ਇਕ ਛਿਨ ਧਿਆਇਓ***
***ਕਾਲ ਫਾਸ ਕੇ ਬੀਚ ਨ ਆਇਓ॥***

ਕਹਿੰਦੇ ਫੇਰ ਇਹ ਦੱਸੋ ਕਿ ਇਹ ਮਾਰਗ ਸ੍ਰੇਸ਼ਟ ਹੈ ਜਾਂ ਕਿ ਤੁਹਾਡਾ ਜਿਹੜਾ ਹਠ ਯੋਗ ਹੈ - ਨੇਤੀ, ਧੋਤੀ, ਬਸਤੀ, ਕਪਾਲੀ ਇਹ ਸਾਧਨ ਕਰਦੇ ਹੋ; ਫੇਰ ਇਕੱਲੀਆਂ ਜਗ੍ਹਾਂ ਭਾਲਣੀਆਂ ਪੈਂਦੀਆਂ ਹਨ। ਕਲਜੁਗ ਦਾ ਸਮਾਂ ਹੈ, ਤੁਹਾਨੂੰ ਇਕਾਂਤ ਕਿਹੜਾ ਦਏਗਾ ਤੁਸੀਂ ਤਾਂ ਪਹਾੜਾਂ ਤੇ ਆ ਕੇ ਬਹਿ ਗਏ। ਇਹ ਕੁਝ ਹੋ ਨਹੀਂ ਸਕਦਾ ਨਾਥ ਜੀ! ਅਸੀਂ ਨਾਮ ਲੈ ਕੇ ਆਏ ਹਾਂ, ਨਿਰੰਕਾਰ ਦੇ ਨਾਮ ਨੇ ਉਧਾਰ ਕਰਨਾ ਹੈ ਸੰਸਾਰ ਦਾ। ਸੋ ਹਾਰ ਮੰਨ ਲਈ ਸਿੱਧਾਂ ਨੇ; ਗੁਰੂ ਨਾਨਕ ਸਾਹਿਬ ਦੇ ਚਰਨਾਂ ਤੇ ਸਭ ਨੇ ਸੀਸ ਨਿਵਾਂ ਦਿਤਾ। ਉਸ ਘਟਨਾ ਨੂੰ ਭਾਈ ਗੁਰਦਾਸ ਜੀ ਏਸ ਤਰ੍ਹਾਂ ਲਿਖਦੇ ਹਨ -

***ਧਾਰਨਾ - ਬਾਬੇ ਜਿਤ ਲਈ ਸਿੱਧਾਂ ਵਾਲੀ ਮੰਡਲੀ,***
***ਸ਼ਬਦਾਂ ਦੇ ਬਾਣ ਮਾਰ ਕੇ - 2, 2.***
***ਮੇਰੇ ਪਿਆਰੇ, ਸ਼ਬਦਾਂ ਦੇ ਬਾਣ ਮਾਰ ਕੇ -2, 2.***
***ਵਾਹਵਾ ਵਾਹਵਾ, ਸ਼ਬਦਾਂ ਦੇ ਬਾਣ ਮਾਰ ਕੇ -2, 2.***
***ਬਾਬੇ ਜਿਤ ਲਈ ਸਿਧਾਂ ਵਾਲੀ ਮੰਡਲੀ -...... -2.***

***ਸਿਧੀ ਮਨੇ ਬੀਚਾਰਿਆ ਕਿਵੈ ਦਰਸਨ ਏ ਲੇਵੈ ਬਾਲਾ।***
***ਐਸਾ ਜੋਗੀ ਕਲੀ ਮਹਿ ਹਮਰੇ ਪੰਥ ਕਰੇ ਉਜਿਆਲਾ।***
***ਖਪਰ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।***
***ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।***
***ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ।***
***ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ।***
***ਸਬਦਿ ਜਿਤੀ ਸਿਧਿ ਮੰਡਲੀ, ਕੀਤੋਸੁ ਅਪਨਾ ਪੰਥੁ ਨਿਰਾਲਾ॥***
***ਕਲਿਜੁਗਿ ਨਾਨਕ ਨਾਮੁ ਸੁਖਾਲਾ॥***

***ਭਾਈ ਗੁਰਦਾਸ ਜੀ ਵਾਰ 1/31***

ਸੋ ਕਹਿਣ ਲੱਗੇ ਐਡੇ ਵੱਡੇ-ਵੱਡੇ ਸਿੱਧਾਂ ਦੇ ਕੋਲ, ਗੁਰੂ ਨਾਨਕ ਪਾਤਿਸ਼ਾਹ ਨੇ ਜਾ ਕੇ ਨਾਮ ਦਾ ਡੰਕਾ ਵਜਾਇਆ ਤੇ ਸਭ ਨੂੰ ਜਿਤਿਆ। ਮੱਕੇ ਵਿਚ ਗਏ ਤੇ ਮੱਕੇ ਦੇ ਜਿੰਨੇ ਸੇਵਾ ਕਰਨ ਵਾਲੇ ਸਨ ਵੱਡੇ-ਵੱਡੇ ਇਮਾਮ ਸਾਰਿਆਂ ਨੇ ਗੁਰੂ ਨਾਨਕ ਪਾਤਿਸ਼ਾਹ ਤੋਂ ਉਪਦੇਸ਼ ਸੁਣਿਆ। ਉਨ੍ਹਾਂ ਨੇ ਦਸਿਆ ਕਿ ਕੇਵਲ ਮੱਕੇ ਦੇ ਅੰਦਰ ਹੀ ਖੁਦਾ ਨਹੀਂ ਹੈ, ਖੁਦਾ ਦਾ ਤਾਂ ਸਾਰਾ ਹੀ ਸੰਸਾਰ ਜਿੰਨੀ ਦੁਨੀਆਂ ਹੈ, ਸਾਰੀ ਪ੍ਰਮੇਸ਼ਰ ਦੀ ਹੈ, ਸਾਰੀ ਵਿਚ ਹੀ ਪਰੀਪੂਰਨ ਹੈ ਉਹ। ਸੋ ਏਸ ਤਰ੍ਹਾਂ ਦੇ ਨਾਲ ਬਹੁਤ ਵਿਆਖਿਆ ਦੇ ਨਾਲ ਆਪ ਨੇ ਗੁਰੂ ਨਾਨਕ ਪਾਤਿਸ਼ਾਹ ਦੇ ਬਚਨ ਲਹਿਣਾ ਜੀ ਨੂੰ ਸੁਣਾਏ। ਪਹਿਲਾਂ ਬਾਣੀ ਸੁਣਾਈ, ਫੇਰ ਉਨ੍ਹਾਂ ਦੇ ਕੌਤਕ ਸੁਣਾਏ। ਫੇਰ ਪੁਛਦੇ ਹਨ ਕਿ ਸਰਬ ਵਿਆਪੀ ਹੈ ਇਕ ਦੇਸੀ ਨਹੀਂ ਹੈ। ਉਹ ਹੁਣ ਕੀ ਕਰਾਉਂਦੇ ਹਨ।

ਭਾਈ ਜੋਧ ਜੀ ਨੇ ਕਿਹਾ, ਕਹਿਣ ਲੱਗੇ, "ਭਾਈ ਲਹਿਣਾ ਜੀ! ਗੁਰੂ ਨਾਨਕ ਪਾਤਿਸ਼ਾਹ ਦੇ ਸਾਰੇ ਹੀ ਕੌਤਕ ਨਿਰਾਲੇ ਨੇ ਤੇ ਉਨ੍ਹਾਂ ਨੇ ਚਾਰ ਉਦਾਸੀਆਂ ਕਰਕੇ ਸਾਰੀ ਸ੍ਰਿਸ਼ਟੀ ਜਿਥੋਂ ਤੱਕ ਸੀ, ਉਥੋਂ ਤੱਕ ਉਪਦੇਸ਼ ਕਰਨ ਤੋਂ ਬਾਅਦ ਕਰਤਾਰਪੁਰ ਪੱਕਾ ਨਿਵਾਸ ਕਰ ਲਿਆ ਹੈ।

ਹੁਣ ਸੰਗਤਾਂ ਬੇਅੰਤ ਹੋ ਗਈਆਂ ਹਨ। ਹੁਣ ਸੰਗਤਾਂ ਕਿਥੇ ਟੋਲ੍ਹਦੀਆਂ ਫਿਰਨ ਕਿ ਹੁਣ ਲੰਕਾ ਵਿਚ ਹਨ, ਗੁਰੂ ਸਾਹਿਬ ਜਾਂ ਅਰਬ ਵਿਚ ਹਨ ਜਾਂ ਬਰ੍ਹਮਾਂ ਵਿਚ ਹਨ ਜਾਂ ਚੀਨ ਵਿਚ ਗਏ ਹੋਏ ਹਨ। ਕੋਈ ਸੁਖਾਲਾ ਸੀ ਉਨ੍ਹਾਂ ਦਿਨਾਂ ਵਿਚ ਟੋਲ੍ਹਣਾ? ਕਹਿੰਦੇ ਫੇਰ ਉਨ੍ਹਾਂ ਨੇ ਆ ਕੇ ਇਕ ਪਿੰਡ ਵਸਾਇਆ ਜਿਸ ਦਾ ਨਾਮ ਕਰਤਾਰਪੁਰ ਹੈ ਨੇੜੇ ਹੀ ਹੈ ਇਥੋਂ ਦੂਰ ਨਹੀਂ ਹੈ। ਜਦੋਂ ਮੱਕੇ ਗਏ ਉਸ ਵੇਲੇ ਭੇਸ ਮੁਸਲਮਾਨਾਂ ਵਾਲਾ ਬਣਾਇਆ ਹੋਇਆ ਸੀ, ਹਰੇ ਕੱਪੜੇ ਪਹਿਨ ਲਏ ਸਨ। ਜਦੋਂ ਜੋਗੀਆਂ ਨੂੰ ਮਿਲਣ ਗਏ ਉਦੋਂ ਲੱਕ ਦੇ ਦੁਆਲੇ ਛਾਤੀ ਤੱਕ ਰੱਸੇ ਲਪੇਟ ਲਏ ਸਨ। ਜਦੋਂ ਹਿੰਦੂਆਂ ਦੇ ਮੰਦਰਾਂ ਵਿਚ ਗਏ ਫੇਰ ਉਨ੍ਹਾਂ ਦਾ ਭੇਸ ਧਾਰਿਆ। ਪੂਰਾ ਭੇਖ ਨਹੀਂ ਸੀ ਬਣਾਉਂਦੇ। ਇਕ ਪੈਰ ਵਿਚ ਖੜਾਂਵ ਹੈ ਦੂਜੇ ਵਿਚ ਜੁੱਤੀ ਹੈ। ਤੱਸਬੀ ਹੱਥ ਵਿਚ ਫੜੀ ਹੋਈ ਹੈ ਪਰ ਉਪਰਲੇ ਪਾਸੇ ਹਿੰਦੂਆਂ ਵਾਲਾ ਭੇਖ ਹੈ। ਸੋ ਹੁਣ ਸਾਰਾ ਲਾਹ ਦਿਤਾ -

***ਫਿਰਿ ਬਾਬਾ ਆਇਆ ਕਰਤਾਰ ਪੁਰਿ ਭੇਖੁ ਉਦਾਸੀ ਸਗਲ ਉਤਾਰਾ॥***

***ਭਾਈ ਗੁਰਦਾਸ ਜੀ ਵਾਰ 1/38***

ਉਦਾਸੀਆਂ ਵਾਲਾ ਜਿਹੜਾ ਭੇਖ ਸੀ, ਜਦੋਂ ਉਦਾਸੀਆਂ ਕਰਨ ਜਾਂਦੇ ਸਨ ਉਹ ਸਾਰਾ ਹੀ ਉਤਾਰ ਦਿਤਾ -

***ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ॥***

***ਭਾਈ ਗੁਰਦਾਸ ਜੀ ਵਾਰ 1/38***

ਜਦੋਂ ਮਹਾਰਾਜ ਜੀ ਨੇ ਆ ਕੇ ਫੇਰ ਸੰਸਾਰੀ ਕੱਪੜੇ ਪਹਿਨੇ ਤਾਂ ਐਨੇ ਸੋਹਣੇ ਲੱਗਣ ਕਿ ਓਹੀ ਰੂਪ ਸਾਡੇ ਮਨ ਵਿਚ ਵਸ ਗਿਆ ਤੇ ਹੁਣ ਉਥੇ ਬੈਠ ਕੇ ਉਪਦੇਸ਼ ਕਰਦੇ ਹਨ। ਸੋ ਐਨੇ ਬਚਨ ਜਦੋਂ ਸੁਣੇ ਤਾਂ ਭਾਈ ਲਹਿਣਾ ਜੀ ਦੇ ਮਨ ਵਿਚ 100% ਖਿੱਚ ਪੈ ਗਈ। ਜਿਉਂ-ਜਿਉਂ ਬਚਨ ਸੁਣਦੇ ਚਲੇ ਗਏ, ਤਿਵੇਂ ਤਿਵੇਂ ਦੇਵੀ ਅੰਦਰੋਂ ਨਿਕਲਦੀ ਚਲੀ ਗਈ ਤੇ ਗੁਰੂ ਵਸਦਾ ਚਲਿਆ ਗਿਆ, ਇਹ ਕੋਈ ਛੋਟੀ ਜਿਹੀ ਬਾਤ ਨਹੀਂ ਹੈ।

ਭਾਈ ਜੋਧ ਕਹਿਣ ਲੱਗੇ, "ਭਾਈ ਲਹਿਣਾ ਜੀ, ਗੁਰੂ ਨਾਨਕ ਪਾਤਸ਼ਾਹ ਜੀ ਦਾ ਸਿਧਾਂਤ ਬਹੁਤ ਹੀ ਸੁਖੈਨ ਹੈ, ਬਹੁਤ ਸਿੱਧਾ ਹੈ। ਇਸ ਦੇ ਵਿਚ ਨਾ ਪੜ੍ਹੇ-ਲਿਖੇ ਹੋਣ ਦੀ ਲੋੜ ਹੈ, ਨਾ ਕਿਸੇ ਫਿਲਾਸਫੀ ਦੀ, ਨਾ ਸੰਸਕ੍ਰਿਤ ਜਾਨਣ ਦੀ ਤੇ ਨਾ ਕੋਈ ਹੋਰ। ਭਾਵੇਂ ਕੋਈ ਪੜ੍ਹਿਆ ਹੋਵੇ ਜਾਂ ਅਨਪੜ੍ਹ ਹੋਵੇ। ਬਿਲਕੁਲ ਸਿੱਧਾ ਸਿਧਾਂਤ ਹੈ ਕਿ ਕਿਰਤ ਕਰਨੀ ਧਰਮ ਦੀ, ਦੱਸਾਂ ਨਹੁੰਆਂ ਦੀ ਕਿਰਤ ਕਰਨੀ, ਫੇਰ ਉਸ ਤੋਂ ਬਾਅਦ ਨਾਮ ਜਪਣਾ। ਫੇਰ ਨਾਮ ਨੇ ਸਾਂਝ ਪਾ ਦੇਣੀ ਹੈ ਸਾਰੀ ਦੁਨੀਆਂ ਨਾਲ ਤੇ ਫੇਰ ਵੰਡ ਕੇ ਛਕਣਾ। ਕਿਰਤ ਤਾਂ ਕਰਦੇ ਹੀ ਹੋ ਤੁਸੀਂ ਵੀ ਪਰ ਨਾਮ ਨਾ ਜਪਣ ਕਰਕੇ ਦੁਨੀਆਂ ਨਾਲ ਨਹੀਂ ਸਾਂਝ ਪੈ ਰਹੀ। ਆਪਣੇ ਵਾਸਤੇ ਤੁਸੀਂ ਕਿਰਤ ਕਰ ਰਹੇ ਹੋ। ਜਿੰਨਾ ਕਮਾਉਂਦੇ ਹੋ ਆਪਣੇ ਘਰ ਵਾਸਤੇ ਕਮਾਉਂਦੇ ਹੋ, ਹੋਰ ਵਪਾਰ ਵਧਾ ਲੈਂਦੇ ਹੋ ਪਰ ਗੁਰੂ ਦਾ ਸਿੱਖ ਆਪਣੇ ਵਾਸਤੇ ਨਹੀਂ ਕਰਦਾ। ਉਹ ਪਹਿਲਾਂ ਕਿਰਤ ਕਰਦਾ ਹੈ ਤੇ ਗੁਰੂ ਨਾਨਕ ਸਾਹਿਬ ਨੇ ਤਾਂ ਇਹ ਬਚਨ ਵੀ ਕਹਿ ਦਿਤਾ।

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥*** ***ਪੰਨਾ - 1245***

ਕਿਰਤ ਵਾਲਾ ਜਿਹੜਾ ਬੰਦਾ ਹੈ ਉਸ ਨੂੰ ਰੱਬ ਦੇ ਰਾਹ ਦਾ ਗਿਆਨ ਹੋ ਜਾਵੇਗਾ।"

ਕਿਰਤ ਇਕ ਤਾਂ ਨਹੀਂ ਹੁੰਦੀ, ਇਹ ਤਾਂ ਅਨੇਕ ਕਿਸਮ ਦੀ ਹੈ। ਕਿਸਾਨ ਕਿਰਤ ਕਰਦਾ ਹੈ ਖੇਤੀਬਾੜੀ ਅਨਾਜ ਪੈਦਾ ਕਰਦਾ ਹੈ, ਜਿਹੜਾ ਅਧਿਆਪਕ ਹੈ ਉਹ ਬੱਚਿਆਂ ਨੂੰ ਪੜ੍ਹਾ ਕੇ ਕਿਰਤ ਕਰਦਾ ਹੈ, ਜਿਹੜਾ ਡਾਕਟਰ ਹੈ ਉਹ ਦਵਾਈਆਂ ਦੇ ਕੇ ਮਰੀਜ਼ਾਂ ਦੀ ਸੇਵਾ ਕਰਕੇ ਕਿਰਤ ਕਰਦਾ ਹੈ। ਜਿਹੜੇ ਗੁਰੂ ਦੇ ਸਿੱਖਾਂ ਨੂੰ ਗੁਰੂ ਨੇ ਦਾਤ ਦਿਤੀ ਹੋਈ ਹੈ ਕੀਰਤਨ ਦੀ, ਪ੍ਰਚਾਰ ਦੀ ਉਹ ਪ੍ਰਚਾਰ ਕਰਕੇ ਕਿਰਤ ਕਰਦੇ ਹਨ, ਜਿਸ ਨੂੰ ਸਾਜ ਵਜਾਉਣ ਦੀ ਸੇਵਾ ਦਿਤੀ ਹੋਈ ਉਹ ਸਾਜ ਵਜਾ ਕੇ ਕਿਰਤ ਕਰਦੇ ਹਨ। ਇਹ ਸਾਰੀ ਧਰਮ ਦੀ ਕਿਰਤ ਹੈ, ਦਸਾਂ-ਨਹੁੰਆਂ ਦੀ ਕਿਰਤ ਪਰ ਗੁਰੂ ਦਾ ਸਿੱਖ ਆਪਣੇ ਕੋਲ ਕੁਝ ਨਹੀਂ ਰੱਖਦਾ, ਸਭ ਕੁਝ ਸਾਂਝਾ ਰੱਖਦਾ ਹੈ ਤੇ ਫੇਰ ਉਹ ਨਾਮ ਜਪਦਾ ਹੈ, ਅੰਮ੍ਰਿਤ ਵੇਲੇ ਨੂੰ ਸੰਭਾਲਦਾ ਹੈ। ਜਦੋਂ ਸਾਰਾ ਸੰਸਾਰ ਸੁੱਤਾ ਪਿਆ ਹੁੰਦਾ ਹੈ ਉਦੋਂ ਉਹ ਜਾਗਦਾ ਹੈ। ਸੋ ਉਹ ਉਸ ਵੇਲੇ ਸਮੇਂ ਨੂੰ ਸੰਭਾਲ ਕੇ ਫੇਰ ਇਕ ਚਿੱਤ ਹੋ ਕੇ ਪ੍ਰਮੇਸ਼ਰ ਦਾ ਭਜਨ ਕਰਦਾ ਹੈ। ਜਦੋਂ ਭਜਨ ਕਰਦਾ ਹੈ ਫੇਰ ਉਸ ਦੇ ਅੰਦਰ ਪਿਆਰ ਆਉਂਦਾ ਹੈ, ਪਿਆਰ ਜਿਹੜਾ ਹੈ ਉਹ ਸਾਂਝ ਪਾਉਂਦਾ ਹੈ। ਜਦੋਂ ਸਾਂਝ ਪੈਂਦੀ ਹੈ ਫੇਰ ਦੁਖੀ ਨੂੰ ਦੇਖ ਨਹੀਂ ਸਕਦਾ ਫੇਰ ਉਸ ਦੇ ਜੀਅ ਵਿਚ ਆਉਂਦਾ ਹੈ ਕਿ ਮੈਂ ਇਸ ਨੂੰ ਕੀ ਦੇਵਾਂ? ਕੀ ਮਦਦ ਕਰਾਂ? ਫੇਰ ਜਿਹੜੀ ਉਹ ਮਦਦ ਕਰਦਾ ਹੈ ਉਸ ਦੇ ਨਾਲ ਮੋਹ, ਲਗਾਓ ਨਹੀਂ ਰਖਦਾ। ਉਹ ਸ਼ੁਕਰ ਕਰਦਾ ਹੈ ਕਿ ਹੇ ਵਾਹਿਗੁਰੂ! ਤੇਰਾ ਸ਼ੁਕਰ ਹੈ ਕਿ ਮੇਰੇ ਰਾਹੀਂ ਤੂੰ ਏਸ ਪ੍ਰੇਮੀ ਦੀ ਮਦਦ ਕਰਾ ਦਿਤੀ, ਮੈਂ ਨਹੀਂ ਕਰੀ, ਤੂੰ ਹੀ ਕਰਾਈ ਹੈ। ਤੇਰਾ ਦਿਤਾ ਹੋਇਆ ਹੀ ਮੈਂ ਅੱਗੇ ਦੇ ਰਿਹਾ ਹਾਂ, ਆਪਣੇ ਕੋਲੋਂ ਤਾਂ ਮੈਂ ਕੁਝ ਨਹੀਂ ਦੇ ਰਿਹਾ। ਕਹਿੰਦੇ ਫੇਰ ਨਿਰਵਾਣ ਰਹਿੰਦਾ ਹੈ ਤੇ ਫੇਰ ਵੰਡ ਕੇ ਛਕਦਾ ਹੈ। ਫੇਰ ਦੂਸਰਾ ਪਾਸਾ ਕਹਿੰਦੇ -

***ਗੁਰਮੁਖਿ ਨਾਮੁ ਦਾਨੁ ਇਸਨਾਨੁ॥*** ***ਪੰਨਾ - 942***

ਨਾਮ ਜਪਦਾ ਹੈ, ਬਾਣੀ ਪੜ੍ਹਦਾ ਹੈ। ਰਸਨਾ ਨਾਲ ਨਾਮ ਜਪਦਾ ਹੈ, ਸੁਆਸ ਨਾਲ ਨਾਮ ਜਪਦਾ ਹੈ, ਕੰਠ ਵਿਚ ਨਾਮ ਜਪਦਾ ਹੈ, ਹਿਰਦੇ ਵਿਚ ਨਾਮ ਜਪਦਾ ਹੈ, ਨਾਭੀ ਵਿਚ ਨਾਮ ਜਪਦਾ ਹੈ, ਆਗਿਆ ਚੱਕਰ ਵਿਚ ਨਾਮ ਜਪਦਾ ਹੈ, ਤ੍ਰਿਕੁਟੀ ਵਿਚ ਨਾਮ ਜਪਦਾ ਹੈ, ਦਸਵੇਂ ਦੁਆਰ ਵਿਚ ਨਾਮ ਜਪ ਕੇ ਪ੍ਰਮੇਸ਼ਰ ਨੂੰ ਪ੍ਰਾਪਤ ਕਰ ਲੈਂਦਾ ਹੈ। ਇਹ ਤਾਂ ਹੈ ਪਹਿਲਾ ਕੰਮ, ਦੂਸਰਾ ਹੈ - ਨਾਮ ਜਪਣ ਕਰਕੇ ਵਿਘਨ ਘਰੋਂ ਹਟਣੇ ਸ਼ੁਰੂ ਹੋ ਜਾਂਦੇ ਹਨ ਤੇ ਘਰ ਦੇ ਅੰਦਰ ਰੰਗ ਲੱਗ ਜਾਂਦਾ ਹੈ। ਪਿਆਰ ਪੈਦਾ ਹੋ ਜਾਂਦਾ ਹੈ। ਜਿਨ੍ਹਾਂ ਨੇ ਵੀ ਕਰਿਆ ਹੈ ਏਥੇ ਸੰਗਤ ਵਿਚ ਕਰਦੇ ਰਹੇ ਹਨ। ਦਸ ਸਾਲ ਤੋਂ ਮੈਂ ਇਹੋ ਹੀ ਦਸਿਆ ਜਾ ਰਿਹਾ ਹਾਂ। ਸੰਗਤ ਨਾਲ ਸਬੰਧ ਰੱਖਣ ਵਾਲੇ ਸੈਂਕੜੇ ਪ੍ਰੇਮੀ ਅੰਮ੍ਰਿਤ ਵੇਲਾ ਸੰਭਾਲਦੇ ਹਨ। ਅਭਿਆਸ ਕਰਦੇ ਹਨ। ਮੂਲਮੰਤ੍ਰ ਦੇ ਲੱਖਾਂ ਪਾਠ ਕਰਦੇ ਹਨ। ਨਾਮ ਜਪਦੇ ਹਨ, ਸੁੱਚੀ ਕਿਰਤ ਕਰਕੇ ਪ੍ਰਭੂ ਨਮਿਤ ਮਾਇਆ ਭੀ ਕਢਦੇ ਹਨ, ਦੇਵਤਿਆਂ ਵਰਗਾ ਜੀਵਨ ਪ੍ਰਾਪਤ ਹੋ ਗਿਆ ਹੈ, ਗੁਰਮੁਖ ਦੇ ਤਿੰਨ ਮੁਖ ਕੰਮ ਹਨ - ਨਾਮ-ਦਾਨ-ਇਸ਼ਨਾਨ।

***ਧਾਰਨਾ - ਗੁਰਮੁਖ ਨਾਮ ਦਾਨ ਇਸ਼ਨਾਨ -2, 2.***
***ਗੁਰਮੁਖ ਨਾਮ ਦਾਨ ਇਸ਼ਨਾਨ -2, 4.***

ਭਾਈ ਜੋਧ ਕਹਿਣ ਲੱਗੇ ਕਿ ਭਾਈ ਲਹਿਣਾ ਜੀ! ਗੁਰੂ ਮਹਾਰਾਜ ਜੀ ਨੇ ਬਹੁਤ ਝੰਜਟਾਂ ਵਿਚ ਨਹੀਂ ਪਾਇਆ। ਜੀਵਨ ਤਾਂ ਏਸ ਤਰ੍ਹਾਂ ਬਣਾ ਦਿਤਾ ਕਿ ਕਿਰਤ ਕਰਨੀ, ਨਾਮ ਜਪਣਾ ਤੇ ਵੰਡ ਛਕਣਾ। ਇਹ ਤਾਂ ਇਕ ਪੱਖ ਸਮਝੋ। ਦੂਸਰਾ ਪੱਖ ਇਹ ਹੈ ਕਿ "ਗੁਰਮੁਖ ਨਾਮ ਦਾਨ ਇਸ਼ਨਾਨ॥"

ਨਾਮ ਜਪਣਾ ਤੇ ਦਾਨ ਕਰਨਾ। ਦਾਨ ਦੀ ਮੈਂ ਬੇਨਤੀ ਕਰਦਾ ਸੀ ਕਿ ਇਕ ਤਾਂ ਕਾਮਨਾ ਸਹਿਤ ਦਾਨ ਹੁੰਦਾ ਹੈ ਉਸ ਦਾ ਫਲ ਮਿਲਦਾ ਹੈ - ਜਿਹੋ-ਜਿਹਾ ਖੇਤ ਓਹੋ-ਜਿਹਾ ਫਲ। ਜੇ ਤਾਂ ਬ੍ਰਹਮਗਿਆਨੀ ਮਹਾਂਪੁਰਸ਼ਾਂ ਦੇ ਰਾਹੀਂ ਪੈਸਾ ਖਰਚ ਹੁੰਦਾ ਹੈ, ਉਥੇ ਤਾਂ ਦਾਨ ਲੱਖਾਂ ਗੁਣਾਂ ਵੱਧ ਜਾਂਦਾ ਹੈ ਤੇ ਜਿਥੇ ਕੱਲਰ ਵਾਲੀ ਧਰਤੀ ਹੈ ਉਥੇ ਦਾਨ ਦਿਤਾ ਹੋਇਆ ਆਪ ਨੂੰ ਵੀ ਫਸਾ ਦਿੰਦਾ ਹੈ। ਦਾਨ ਲੈ ਲਿਆ, ਸ਼ਰਾਬ ਪੀ ਲਈ, ਪਾਰਟੀਬਾਜ਼ੀ ਕਰ ਲਈ, ਲੜਾਈਆਂ-ਝਗੜੇ ਕਰ ਲਏ ਤੇ ਪ੍ਰਮੇਸ਼ਰ ਦੇ ਨਮਿਤ ਲਾਉਣਾ ਨਹੀਂ, ਫੇਰ ਦਾਨ ਫਲੇਗਾ ਕਿਵੇਂ? ਉਸ ਦਾ ਤਾਂ ਦਾਤਾ (ਦਾਨ ਦੇਣ ਵਾਲਾ) ਵੀ ਨਾਲ ਹੀ ਮਰਦਾ ਹੈ ਸੋ -

***ਖੇਤੁ ਪਛਾਣੈ ਬੀਜੈ ਦਾਨੁ॥*** ***ਪੰਨਾ - 1411***

ਕਹਿੰਦੇ ਖੇਤ ਪਛਾਣ ਕੇ ਦਾਨ ਦਿਓ। 'ਤੁਰਤ ਦਾਨ ਮਹਾਂ ਕਲਿਆਣ' ਜਿਥੇ ਛੇਤੀ ਹੀ ਲੱਗ ਜਾਵੇ ਉਹ ਦਾਨ ਠੀਕ ਹੋਇਆ ਕਰਦਾ ਹੈ। ਸੋ ਦਾਨ ਬੜੀ ਜ਼ਰੂਰੀ ਚੀਜ਼ ਹੈ ਕਿਉਂਕਿ ਦਾਨ ਜਦੋਂ ਆਉਂਦਾ ਹੈ ਉਹ ਵਿਘਨ ਕੱਢਦਾ ਹੈ। ਸੰਤਾਂ ਨੂੰ ਕੋਈ ਲੋੜ ਨਹੀਂ ਹੁੰਦੀ ਦਾਨ ਦੀ, ਉਨ੍ਹਾਂ ਨੇ ਕੀ ਕਰਨਾ ਹੈ? ਉਹ ਤਾਂ ਸਾਰੀਆਂ ਚੀਜ਼ਾਂ ਦੇ ਮਾਲਕ ਹੁੰਦੇ ਹਨ, ਸਭ ਕੁਝ ਉਨ੍ਹਾਂ ਕੋਲ ਹੁੰਦਾ ਹੈ। ਲੋਕ ਤਾਂ ਮੰਗਦੇ ਨੇ ਆ-ਆ ਕੇ ਮਾਇਆ ਪਿੱਛੇ ਲੱਗੀ ਫਿਰਦੀ ਹੈ, ਉਨ੍ਹਾਂ ਦੇ ਤੇ ਉਹ ਠੇਡੇ ਮਾਰਦੇ ਹਨ ਕਿ ਮੈਨੂੰ ਨਹੀਂ ਚਾਹੀਦੀ ਪਰ ਪਰਉਪਕਾਰੀ ਸੰਤ ਕਹਿੰਦੇ ਕੋਈ ਨਹੀਂ ਇਨ੍ਹਾਂ ਦਾ ਵੀ ਭਲਾ ਕਰਨਾ ਹੈ। ਜਿਹੜਾ ਪੈਸਾ-ਦੋ ਪੈਸੇ ਦਿੰਦੇ ਨੇ ਉਸ ਨੂੰ ਇਕੱਠਾ ਕਰਕੇ ਲਾ ਦਿੰਦੇ ਹਨ ਕਿ ਇਕ ਤਾਂ ਇਨ੍ਹਾਂ ਨੂੰ ਪਤਾ ਨਾ ਲੱਗੇ। ਇਥੇ ਰਤਵਾੜਾ ਸਾਹਿਬ ਡਿਸਪੈਂਸਰੀ ਚੱਲ ਰਹੀ ਹੈ। ਇਥੇ ਦਸ ਜਾਂ ਗਿਆਰਾਂ ਹਜ਼ਾਰ ਦੀਆਂ ਦਵਾਈਆਂ ਮਹੀਨੇ ਵਿਚ ਮੁਫਤ ਦਿਤੀਆਂ ਜਾਂਦੀਆਂ ਹਨ। ਇਕ ਲੱਖ ਵੀਹ ਪੱਚੀ ਹਜ਼ਾਰ ਇਕ ਸਾਲ ਵਿਚ ਇਕੱਲੀ ਡਿਸਪੈਂਸਰੀ ਦਾ ਖਰਚਾ ਹੈ। ਇਹ ਆਉਂਦਾ ਕਿਥੋਂ ਹੈ ਕਿਸੇ ਦਾ ਇਕ, ਕਿਸੇ ਦੇ ਦੋ, ਕਿਸੇ ਨੇ ਬੰਨ੍ਹਵੇ ਰੂਪ ਵਿਚ ਦਾਨ ਦੇ ਪੈਸੇ ਰੱਖੇ ਹੋਏ ਹਨ। ਪੈਸਾ ਆਉਂਦਾ ਹੈ, ਲੱਗੀ ਜਾਂਦਾ ਹੈ। ਕੋਈ ਇਕ ਬੰਦਾ ਨਹੀਂ ਕਹਿ ਸਕਦਾ ਕਿ ਉਹ ਡਿਸਪੈਂਸਰੀ ਚਲਾਉਂਦਾ ਹਾਂ। ਇਕ ਬੰਦੇ ਨੂੰ ਮਾਣ ਹੋ ਜਾਏਗਾ-

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥***
***ਪੰਨਾ - 1428***

ਇਹ ਤਾਂ ਫੇਰ ਠੱਗੀ ਦਾ ਮਾਮਲਾ ਹੋ ਗਿਆ ਕਿ ਇਕ ਅਮੀਰ ਬੰਦਾ ਡਿਸਪੈਂਸਰੀ ਚਲਾਈ ਜਾਂਦਾ ਹੈ। ਕੌਣ ਕਹਿ ਦਏਗਾ ਕਿ ਉਸ ਨੂੰ ਮਾਣ ਨਹੀਂ ਹੋਏਗਾ? ਜਿਸ ਦਿਨ ਉਸ ਦਾ ਨਿਰਾਦਰ ਹੋ ਗਿਆ ਉਸੇ ਦਿਨ ਪੈਸੇ ਦੇਣੇ ਬੰਦ ਕਰ

ਦਏਗਾ ਕਿ ਮੈਂ ਨਹੀਂ ਦੇਣੇ। ਸੋ ਇਹ ਦਾਨ ਗੁਪਤ ਲੱਗੀ ਜਾਂਦਾ ਹੈ। ਲੰਗਰ ਚਲਦਾ ਹੈ ਕਿਸ ਦਾ ਆਇਆ ਹੈ, ਕਿਥੋਂ ਆਇਆ ਹੈ, ਵਾਹਿਗੁਰੂ ਜਾਣਦਾ ਹੈ। ਛਕਣ ਵਾਲੇ ਗੁਰੂ ਨਾਨਕ ਸਾਹਿਬ ਦਾ ਰੂਪ ਧਾਰ ਕੇ ਆਈ ਜਾਂਦੇ ਹਨ ਤੇ ਛਕਾਉਣ ਵਾਲੇ ਸੇਵਾ ਕਰਕੇ ਆਪਣਾ ਸੇਵਾ ਫਲ ਉਠਾਈ ਜਾਂਦੇ ਹਨ। ਸੋ ਇਸ ਦਾਨ ਦੇ ਨਾਲ ਵੱਡੇ-ਵੱਡੇ ਸਮਾਜ ਦੇ ਕੰਮ ਚਲਦੇ ਹਨ, ਭਾਈਚਾਰੇ ਦੇ ਕੰਮ ਚਲਦੇ ਹਨ, ਰੂਹਾਨੀਅਤ ਦੇ ਕੰਮ ਚਲਦੇ ਹਨ। ਕਹਿੰਦੇ ਗੁਰੂ ਮਹਾਰਾਜ ਜੀ ਨੇ ਐਂ ਨਹੀਂ ਕਿਹਾ ਕਿ ਪੈਸੇ ਨੂੰ ਠੇਡੇ ਮਾਰੀਂ ਜਾਓ, ਨਹੀਂ ਲੈ ਕੇ ਉਨ੍ਹਾਂ ਨੂੰ ਸ਼ੁਭ ਥਾਵਾਂ ਤੇ ਲਾ ਦਿਓ। ਆਪਣੇ ਗੁਰਸਿੱਖਾਂ ਦੀ ਸੇਵਾ ਲਾ ਦਿਤੀ ਇਹ। ਇਸ ਦੇ ਨਾਲ ਸੰਸਾਰ ਦਾ ਦਲਿੱਦਰ ਜਾਂਦਾ ਹੈ ਤੇ ਉਨ੍ਹਾਂ ਦੇ ਘਰਾਂ ਦੇ ਅੰਦਰੋਂ ਵਿਘਨਾਂ ਦਾ ਖਾਤਮਾ ਹੁੰਦਾ ਹੈ। ਵਿਘਨ ਦੂਰ ਹੁੰਦੇ ਹਨ ਤੇ ਸਮਾਜ ਦਾ ਕਲਿਆਣ ਹੁੰਦਾ ਹੈ।

ਤੀਸਰਾ ਹੈ ਇਸ਼ਨਾਨ। ਗੁਰੂ ਮਹਾਰਾਜ ਜੀ ਨੇ ਕੇਵਲ ਸਰੀਰ ਧੋਣ ਨੂੰ ਕੋਈ ਮਹਤੱਤਾ ਨਹੀਂ ਦਿਤੀ। ਆਪ ਦਾ ਫੁਰਮਾਨ ਹੈ -

***ਮਨ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥***

***ਪੰਨਾ - 558***

ਜਿੰਨਾਂ ਚਿਰ ਮਨ ਦੇ ਵਿਚ ਮੈਲ ਈਰਖਾ, ਨਿੰਦਿਆ, ਚੁਗਲੀ, ਕਰੋਧ ਦੂਜੇ ਨੂੰ ਘਿਰਣਾ ਕਰਨੀ, ਛੋਟਾ ਸਮਝਣਾ, ਵੈਰ ਕਰਨਾ ਹੈ, ਕਹਿੰਦੇ ਜਿਥੇ ਮਰਜ਼ੀ ਇਸ਼ਨਾਨ ਕਰ ਲੈ ਪਰ ਸਰੀਰ ਧੋਣ ਨਾਲ ਨਹੀਂ ਕੁਛ ਬਣਦਾ, ਤੇਰੀ ਹਾਲਤ ਕੌੜੀ ਤੂੰਬੀ ਵਾਲੀ ਹੀ ਰਹੇਗੀ। ਕਬੀਰ ਸਾਹਿਬ ਜੀ ਪਾਸ ਕੁਝ ਪ੍ਰੇਮੀ ਆਏ, ਉਨ੍ਹਾਂ ਨੇ ਕਬੀਰ ਜੀ ਨੂੰ ਬੇਨਤੀ ਕੀਤੀ ਕਿ ਆਪ ਭੀ ਅਸਾਡੇ ਨਾਲ ਚੱਲੋ, ਅਸੀਂ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਕੇ ਵਾਪਸ ਆਉਣਾ ਹੈ। ਉਨ੍ਹਾਂ ਨੇ ਕਿਹਾ ਕਿ ਤੀਰਥਾਂ ਦਾ ਇਸ਼ਨਾਨ ਕਰਕੇ ਸਾਰੇ ਪਾਪਾਂ ਦਾ ਨਾਸ਼ ਹੋ ਜਾਵੇਗਾ। ਕਬੀਰ ਜੀ ਨੇ ਕਿਹਾ ਕਿ ਮੈਥੋਂ ਤਾਂ ਜਾ ਨਹੀਂ ਹੋਣਾ, ਇਹ ਅਸਾਡੀ ਤੂੰਬੀ ਲੈ ਜਾਵੋ ਤੇ ਸਾਰੇ ਤੀਰਥਾਂ ਤੇ ਨਹਾਉਣ ਸਮੇਂ ਅਸਾਡੀ ਤੂੰਬੀ ਦਾ ਖ਼ੂਬ ਇਸ਼ਨਾਨ ਕਰਾਉਂਦੇ ਰਹਿਣਾ। ਜਦੋਂ ਉਹ ਸਾਰੇ ਤੀਰਥਾਂ ਤੇ ਇਸ਼ਨਾਨ ਕਰਕੇ ਵਾਪਸ ਆ ਗਏ, ਕਬੀਰ ਜੀ ਦੀ ਤੂੰਬੀ ਉਨ੍ਹਾਂ ਨੂੰ ਦੇ ਦਿਤੀ। ਕਬੀਰ ਜੀ ਨੇ ਤੂੰਬੀ ਤੋੜ ਕੇ ਉਸਦਾ ਪ੍ਰਸ਼ਾਦ ਸਭਨਾਂ ਨੂੰ ਵੰਡ ਦਿਤਾ। ਜਿਹੜਾ ਮੂੰਹ ਵਿਚ ਪਾਉਂਦਾ ਹੈ ਥੂ-ਥੂ ਕਰਦਾ ਹੈ, ਕਹਿੰਦੇ ਕੌੜੀ ਹੈ। ਉਹ ਕਹਿੰਦੇ ਅਠਾਹਠ ਤੀਰਥਾਂ ਤੇ ਨਹਾ ਕੇ ਵੀ ਕੌੜੀ ਰਹਿ ਗਈ। ਸੋ ਇਸ ਦੇ ਨਾਲ ਜੇ ਮਨ ਵਿਚ ਫਰਕ ਨਹੀਂ ਪਿਆ ਤਾਂ ਨਹਾਉਣਾ ਕੀ ਕਰੂ ਤੁਹਾਡਾ? ਨਹਾ ਆਓ, ਤੁਹਾਡਾ ਜੀਅ ਕਰਦਾ ਹੈ, ਜੇ ਮਨ ਨਿਰਮਲ ਨਹੀਂ ਹੋਇਆ ਫੇਰ ਨਹਾਉਣ ਦਾ ਕੀ ਫਾਇਦਾ? ਮਹਾਰਾਜ ਜੀ ਕਹਿੰਦੇ ਸਰੀਰ ਦਾ ਇਸ਼ਨਾਨ ਹੋਰ ਹੈ, ਬਚਨਾਂ ਦਾ ਇਸ਼ਨਾਨ ਹੋਰ ਹੈ, ਬੁੱਧੀ ਦਾ ਇਸ਼ਨਾਨ ਹੋਰ ਹੈ, ਆਤਮਿਕ ਇਸ਼ਨਾਨ ਹੋਰ ਹੈ। ਸੋ ਪੰਜਾਂ ਤਰ੍ਹਾਂ ਦੀ ਜੁਗਤ ਆਉਂਦੀ ਹੋਵੇ। ਸਰੀਰ ਦਾ ਇਸ਼ਨਾਨ ਸਭ ਜਾਣਦੇ ਹਨ ਪਰ ਇਸ ਦੇ ਵੇਲੇ ਦਾ ਫਰਕ ਹੈ। ਜਿਹੜਾ ਪਹਿਰ ਰਾਤ ਰਹਿੰਦੀ ਇਸ਼ਨਾਨ ਕਰਦਾ ਹੈ ਵਿਧੀ ਨਾਲ, ਵਿਧੀ ਹੁੰਦੀ ਹੈ, ਤਰੀਕਾ ਹੁੰਦਾ ਹੈ ਇਸ਼ਨਾਨ ਦਾ, ਉਹ ਸਵਾ ਮਣ ਸੋਨਾ ਰੋਜ਼ ਪੁੰਨ ਕਰਦਾ ਹੈ। ਐਨਾ ਹੋ ਜਾਏਗਾ ਸਾਥੋਂ? ਕੇਵਲ ਇਸ਼ਨਾਨ ਕਰਨ ਨਾਲ ਹੋ ਜਾਂਦਾ ਹੈ। ਦੋ ਘੜੀ ਬਾਅਦ ਕਰਦਾ ਹੈ ਉਸ ਨੂੰ ਸਵਾ ਮਣ ਚਾਂਦੀ ਦਾ ਫਲ ਮਿਲਦਾ ਹੈ, ਜਿਹੜਾ ਫੇਰ ਘੜੀ ਬਾਅਦ ਕਰਦਾ ਹੈ, ਉਸ ਨੂੰ ਸਵਾ ਮਣ ਤਾਂਬੇ ਦਾ ਫਲ ਮਿਲਦਾ ਹੈ। ਜਿਹੜਾ ਉਸ ਤੋਂ ਬਾਅਦ ਦਿਨ ਚੜ੍ਹੇ ਤੋਂ ਕਰਦਾ ਹੈ ਥੋੜ੍ਹਾ ਜਿਹਾ ਘੜੀ ਪਹਿਲਾਂ ਉਸ ਨੂੰ ਸਵਾ ਮਣ ਦੁਧ ਪੁੰਨ ਕਰਨ ਦਾ ਫਲ ਮਿਲਦਾ ਹੈ। ਜਿਹੜਾ ਦਿਨ ਚੜ੍ਹੇ ਨਹਾਉਂਦਾ ਹੈ ਪਹੁ ਫੁਟੀ ਤੇ ਉਹ ਨਾ ਪੁੰਨ ਕਰਦਾ ਹੈ, ਨਾ ਪਾਪ ਕਰਦਾ ਹੈ। ਉਹ ਆਪਣੇ ਸਰੀਰ ਦੀ ਸ਼ੁੱਧੀ ਕਰਦਾ ਹੈ। ਸੋ ਇਹ ਸਰੀਰ ਸਰੀਰ ਦਾ ਇਸ਼ਨਾਨ ਹੈ।

***ਜਾਮ ਜਾਮਨੀ ਨ੍ਹਾਵਨ ਕਰਿ ਹੀ।***
***ਕੰਚਨ ਭਾਰ ਦਾਨ ਫਰ ਫਰਿਹੀ।***
***ਚਤੁਰ ਘਟੀ ਨਿਸ ਤੇ ਜੋ ਨ੍ਹਾਵੈ।***
***ਤਿਤਨੋ ਦਾਨ ਰਜਤ ਫਲ ਪਾਵੈ।***
***ਘਟੀ ਰੈਨ ਤੇ ਕਰਹਿ ਸ਼ਨਾਨਾ।***
***ਫਲ ਹ੍ਵੈ ਖੀਰ ਸਵਾਮਨ***
***ਪ੍ਰਾਤਿਕਾਲ ਉਠ ਕਰਿ ਜੋ ਨ੍ਹਾਵੈ।***
***ਮਨ ਜਲ ਦਾਨ ਕਰੇ ਫਲ ਪਾਵੈ।***
***ਦਿਵਸ ਚਰੇ ਤੇ ਨਾਵਹਿ ਜੋਊ***
***ਤਾਂ ਕੋ ਹ੍ਵੈ ਨ ਪੁੰਨ ਫਲ ਕੋਊ***
***ਫਲ ਏਤੋ ਹੀ ਦੇਹਿ ਪਨੀਤਾ***
***ਨਿਸ ਤੇ ਨ੍ਹਾਵਨ ਆਦੀ ਗੀਤਾ।***

***ਸ੍ਰੀ ਨਾਨਕ ਪ੍ਰਕਾਸ਼, ਪੰਨਾ 496***

ਬਚਨ ਦਾ ਇਸ਼ਨਾਨ ਹੈ। ਕਦੇ ਭੁਲ ਕੇ ਵੀ ਮੁਖ ਤੋਂ ਕੋਈ ਕੌੜਾ ਬਚਨ, ਤਾਹਨਾ-ਮੇਹਣਾ, ਕੋਈ ਚੁਭਵੀਂ ਗੱਲ ਬਿਲਕੁਲ ਨਾ ਕਰੇ। ਇਸ ਦੇ ਨਾਲ ਜ਼ੁਬਾਨ ਜੂਠੀ ਹੋ ਜਾਂਦੀ ਹੈ, ਬੋਲ ਜੂਠਾ ਹੋ ਜਾਂਦਾ ਹੈ, ਮਹਾਰਾਜ ਜੀ ਕਹਿੰਦੇ -

***ਨਾਨਕ ਫਿਕੈ ਬੋਲੀਐ ਤਨ ਮਨ ਫਿਕਾ ਹੋਇ॥***

***ਪੰਨਾ - 473***

ਤਨ ਵੀ ਫਿੱਕਾ ਤੇ ਮਨ ਵੀ ਫਿੱਕਾ -

***ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ॥***
***ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ॥***

***ਪੰਨਾ - 473***

ਤੇ ਫਿਕੇ ਨੂੰ ਮੂਰਖ ਕਹਿੰਦੇ ਨੇ। ਕਹਿੰਦੇ ਰਸਨਾ ਨੂੰ ਵਾਹਿਗੁਰੂ ਨਾਮ ਦਾ ਇਸ਼ਨਾਨ ਕਰਾਓ, ਵਾਹਿਗੁਰੂ-ਵਾਹਿਗੁਰੂ, ਮੂਲ ਮੰਤ੍ਰ, ਬਾਣੀ ਪੜ੍ਹੋ, ਸੁਖਮਨੀ ਸਾਹਿਬ ਪੜ੍ਹੋ, ਜਪੁਜੀ ਸਾਹਿਬ ਪੜ੍ਹੋ। ਇਸ ਦੇ ਨਾਲ ਤੁਹਾਡਾ ਬੋਲ, ਰਸਨਾ ਪਵਿੱਤਰ ਹੋ ਜਾਏਗੀ। ਫੇਰ ਇਹ ਮਿੱਠੇ ਬੋਲ ਬੋਲੇਗੀ। ਮਿੱਠਾ ਬੋਲ ਦਰਗਾਹ ਦੇ ਵਿਚ ਭਾਉਂਦਾ ਹੈ -

***ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥***

***ਪੰਨਾ - 1384***

ਦੇਖੀਂ ਕੌੜਾ ਬੋਲ ਬੋਲ ਕੇ ਕਿਸੇ ਦਾ ਦਿਲ ਨਾ ਤੋੜ ਦੇਈਂ। ਰੱਬ ਨੂੰ ਮਿਲਣ ਦੀ ਲੋਚਾ ਰੱਖਦਾ ਹੈ ਜੇ ਕਿਸੇ ਦਾ

ਕੀਤੀ ਕਿ ਭਾਵੇਂ ਯੁੱਧ ਵਿਚ ਸਾਡੀ ਜਿੱਤ ਹੋਈ ਪਰ ਜੋ ਸਬੰਧੀ ਵਿਛੜ ਗਏ, ਉਹ ਮਨ ਵਿਚੋਂ ਨਹੀਂ ਨਿਕਲਦੇ, ਕ੍ਰਿਪਾ ਕਰੋ ਕੋਈ ਸਾਧਨ ਦੱਸੋ ਜਿਸ ਨਾਲ ਮਨ ਵਿਚ ਸ਼ਾਂਤੀ ਹੋ ਜਾਵੇ।

ਕ੍ਰਿਸ਼ਨ ਮਹਾਰਾਜ ਜੀ ਨੇ ਸਾਧਨ ਦੱਸਿਆ ਕਿ ਤੁਸੀਂ ਰਾਜਸੀ ਯੱਗ ਕਰੋ। ਸਾਰਿਆਂ ਰਾਜਿਆਂ ਨੇ ਵੱਖਰੀਆਂ-ਵੱਖਰੀਆਂ ਸੇਵਾਵਾਂ ਮੰਗੀਆਂ, ਵਿਧੀ ਅਨੁਸਾਰ ਯੱਗ ਸ਼ੁਰੂ ਹੋ ਗਿਆ। ਇਹ ਦੇਖਣ ਵਾਸਤੇ ਕਿ ਇਹ ਯੱਗ ਨਿਰਵਿਘਨ ਸਮਾਪਤ ਹੋਇਆ ਹੈ ਕਿ ਨਹੀਂ, ਇਸ ਵਾਸਤੇ ਵੱਡਾ ਸੰਖ ਉਚੇ ਬਾਂਸ ਨਾਲ ਬੰਨ੍ਹ ਦਿਤਾ ਗਿਆ ਅਤੇ ਧਾਰਨਾ ਇਹ ਕੀਤੀ ਕਿ ਜੇ ਇਹ ਸੰਖ ਵੱਜਿਆ ਤਾਂ ਸਮਝੋ ਕਿ ਯੱਗ ਸੰਪੂਰਨ ਹੋ ਗਿਆ।

ਸਾਰੇ ਭਾਰਤ ਵਰਸ਼ ਦੇ ਰਿਸ਼ੀ, ਮੁਨੀ ਸਸ਼ੋਭਤ ਹੋਏ। ਕ੍ਰਿਸ਼ਨ ਮਹਾਰਾਜ ਜੀ ਨੇ ਚਰਨ ਧੋਣ, ਅਤਿਥੀਆਂ ਦੀਆਂ ਜੂਠੀਆਂ ਪਤਲਾਂ ਸਾਫ ਕਰਕੇ ਦੂਰ ਸੁੱਟਣ ਦੀ ਸੇਵਾ ਕੀਤੀ। ਯੱਗ ਦੀ ਸਮਾਪਤੀ ਤੋਂ ਪਿਛੋਂ ਸੰਖ ਦੀ ਆਵਾਜ਼ ਨਹੀਂ ਆਈ। ਉਸ ਵੇਲੇ ਪੰਜੇ ਭਰਾ ਦਰੋਪਤੀ ਸਮੇਤ ਕ੍ਰਿਸ਼ਨ ਮਹਾਰਾਜ ਜੀ ਦੇ ਕੋਲ ਆ ਕੇ ਬੈਠ ਗਏ ਕਿ ਸੰਖ ਤਾਂ ਵੱਜਿਆ ਨਹੀਂ। ਆਪ ਮੁਸਕਰਾਏ ਅਤੇ ਕਿਹਾ ਕਿ ਤੁਹਾਡੇ ਦਿਲ ਅੰਦਰ ਰਾਗ ਦ੍ਵੈਸ਼ ਹੈ। ਰਾਗ ਦ੍ਵੈਸ਼ ਹੋਣ ਕਰਕੇ ਤੁਸੀਂ ਕਿਸੇ ਮਹਾਂਪੁਰਸ਼ ਨੂੰ ਨਿਮੰਤਰਣ ਨਹੀਂ ਦਿਤਾ ਅਤੇ ਉਸ ਨੂੰ ਕਿਸੇ ਕਾਰਨ ਵਸ ਛਡ ਦਿਤਾ ਹੈ। ਕ੍ਰਿਸ਼ਨ ਮਹਾਰਾਜ ਨੇ ਦੱਸਿਆ ਕਿ ਦਿੱਲੀ ਦੇ ਦੱਖਣ ਵਿਚ ਬ੍ਰਹਮਗਿਆਨੀ ਮਹਾਂਪੁਰਸ਼ ਨਿਵਾਸ ਰਖਦਾ ਹੈ। ਉਸ ਦੀ ਜਾਤੀ ਚੰਡਾਲ ਹੈ, ਉਸ ਦਾ ਨਾਮ ਬਾਲਮੀਕ ਹੈ, ਉਹ ਤੁਹਾਡੇ ਯੱਗ ਵਿਚ ਸ਼ਾਮਲ ਨਹੀਂ ਹੋਇਆ; ਜਾਓ ਉਸ ਨੂੰ ਲੈ ਕੇ ਆਓ। ਜਦੋਂ ਉਹ ਪ੍ਰਸ਼ਾਦਾ ਛਕ ਲਵੇਗਾ, ਉਸ ਵੇਲੇ ਤੁਹਾਡਾ ਯੱਗ ਸੰਪੂਰਨ ਹੋ ਜਾਵੇਗਾ।

ਜਦੋਂ ਪੰਜੇ ਪਾਂਡਵ ਬਾਲਮੀਕ ਨੂੰ ਲੈਣ ਗਏ ਤਾਂ ਉਨ੍ਹਾਂ ਨੇ ਕਿਹਾ ਕਿ ਮੈਂ ਛੋਟੀ ਜਾਤੀ ਦਾ ਹਾਂ, ਤੁਹਾਡੇ ਯੱਗ ਦੇ ਵਿਚ ਆਉਣ ਲਈ ਤੁਹਾਨੂੰ ਇਕ ਯੱਗ ਦਾ ਫਲ ਮੈਨੂੰ ਦੇਣਾ ਪਵੇਗਾ ਤਾਂ ਮੈਂ ਤੁਹਾਡੇ ਯੱਗ ਵਿਚ ਆਵਾਂਗਾ। ਉਹ ਸਾਰੇ ਫੇਰ ਕ੍ਰਿਸ਼ਨ ਮਹਾਰਾਜ ਕੋਲ ਆ ਗਏ। ਕ੍ਰਿਸ਼ਨ ਮਹਾਰਾਜ ਨੇ ਦਰੋਪਤੀ ਨੂੰ ਕਿਹਾ ਕਿ ਜੇ ਕਿਸੇ ਮਹਾਂਪੁਰਸ਼ ਕੋਲ ਪੂਰਨ ਸ਼ਰਧਾ ਲੈ ਕੇ ਜਾਈਏ, ਉਸ ਨੂੰ ਪ੍ਰਮੇਸ਼ਵਰ ਰੂਪ ਮੰਨ ਕੇ ਜਾਈਏ ਤਾਂ ਹਰ ਕਦਮ ਦਾ ਫਲ ਇਕ ਅਸ੍ਵਮੇਧ ਯੱਗ ਦੇ ਫਲ ਦੇ ਬਰਾਬਰ ਹੁੰਦਾ ਹੈ। ਤੂੰ ਜਿੰਨੇ ਕਦਮ ਚਲ ਕੇ ਜਾਏਂਗੀ ਉਸ ਵਿਚੋਂ ਇਕ ਯੱਗ ਦਾ ਫਲ ਦੇ ਆਈਂ। ਦਰੋਪਤੀ ਨੇ ਇਸੇ ਤਰ੍ਹਾਂ ਕੀਤਾ। ਪੂਰੀ ਸ਼ਰਧਾ ਨਾਲ ਮਹਾਂਪੁਰਸ਼ਾਂ ਪਾਸ ਪਹੁੰਚੀ ਅਤੇ ਯੱਗ ਵਿਚ ਆਉਣ ਲਈ ਬੇਨਤੀ ਕੀਤੀ। ਜਦੋਂ ਉਨ੍ਹਾਂ ਨੇ ਓਹੀ ਸਵਾਲ ਕੀਤਾ ਤਾਂ ਇਸ ਨੇ ਕਿਹਾ ਕਿ ਮੈਂ ਇਕ ਯੱਗ ਦਾ ਫਲ ਤੁਹਾਨੂੰ ਦਿੰਦੀ ਹਾਂ, ਸਾਸ਼ਤਰ ਦੇ ਵਿਧਾਨ ਅਨੁਸਾਰ ਮੈਂ ਆਪ ਦੇ ਪਾਸ ਪੂਰਨ ਸ਼ਰਧਾ ਤੇ ਆਪ ਨੂੰ ਪ੍ਰਮੇਸ਼ਰ ਰੂਪ ਨਿਸ਼ਚੇ ਕਰਕੇ ਆਈ ਹਾਂ। ਇਸ ਕਰਕੇ ਜਿੰਨੇ ਕਦਮ ਮੈਂ ਆਪ ਪਾਸ ਆਈ ਹਾਂ ਉਸ ਵਿਚੋਂ ਇਕ ਯੱਗ ਦਾ ਫਲ ਕੱਟ ਕੇ ਕੇ ਬਾਕੀ ਯੱਗਾਂ ਦਾ ਫਲ ਮੇਰੀ ਝੋਲੀ ਵਿਚ ਪਾ ਦਿਓ।

ਸੋ ਬਾਲਮੀਕ ਜੀ ਯੱਗ ਵਿਚ ਆ ਗਏ। ਪ੍ਰਸ਼ਾਦਾ ਵਰਤਾ ਦਿਤਾ। ਜਦੋਂ ਬਾਲਮੀਕ ਜੀ ਨੇ ਸਾਰੇ ਭੋਜਨ ਇਕੱਠੇ ਕਰ ਲਏ, ਦਰੋਪਤੀ ਹੈਰਾਨ ਹੋ ਗਈ ਅਤੇ ਮਨ ਵਿਚ ਤਰਕ ਆ ਗਈ ਕਿ ਛੋਟੀ ਜਾਤੀ ਦਾ ਹੈ ਨਾ, ਇਸ ਕਰਕੇ ਇਸ ਨੇ ਸਾਰੇ ਸਲੂਣੇ, ਚਟਪਟੇ ਪਦਾਰਥ ਇਕੱਠੇ ਕਰ ਲਏ। ਸੰਖ ਫੇਰ ਨਾ ਵੱਜਿਆ।

ਕ੍ਰਿਸ਼ਨ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮਹਾਰਾਜ! ਬਾਲਮੀਕ ਜੀ ਨੇ ਭੀ ਪ੍ਰਸ਼ਾਦਾ ਛਕ ਲਿਆ, ਪਰ ਸੰਖ ਜ਼ੋਰ ਨਾਲ ਨਹੀਂ ਵੱਜਿਆ ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਕਿਸੇ ਪ੍ਰੇਮੀ ਨੇ ਬਾਲਮੀਕ ਜੀ ਦੇ ਖਾਣ ਵਿਧੀ ਉਪਰ ਤਰਕ ਕੀਤੀ ਹੈ। ਦਰੋਪਤੀ ਨੇ ਕਿਹਾ ਕਿ ਮੇਰੇ ਤੋਂ ਗਲਤੀ ਹੋ ਗਈ। ਜਦੋਂ ਤਰਕ ਰਹਿਤ ਹੋ ਕੇ ਫੇਰ ਬਾਲਮੀਕ ਜੀ ਦੀ ਸੇਵਾ ਕੀਤੀ ਤਾਂ ਉਸ ਵੇਲੇ ਸੰਖ ਬਹੁਤ ਜ਼ੋਰ ਨਾਲ ਵੱਜਿਆ ਅਤੇ ਦੂਰ-ਦੂਰ ਤਕ ਵਜਦਾ ਸੁਣਿਆ।

ਦਰੋਪਤੀ ਦੇ ਮਨ ਵਿਚ ਸ਼ੰਕਾ ਸੀ ਕਿ ਸੰਖ ਪਹਿਲਾਂ ਕਿਉਂ ਨਾ ਵੱਜਿਆ ਅਤੇ ਇਨ੍ਹਾਂ ਨੇ ਸਾਰੇ ਖਾਣੇ ਇਕੱਠੇ ਕਿਉਂ ਕੀਤੇ? ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਦਰੋਪਤੀ! ਭਲਾ ਤਾਂ ਹੀ ਹੈ ਜੇ ਇਸ ਪ੍ਰਸ਼ਨ ਦਾ ਜਵਾਬ ਤੂੰ ਉਨ੍ਹਾਂ ਤੋਂ ਹੀ ਪੁੱਛੇਂ।

ਬਾਲਮੀਕ ਜੀ ਨੇ ਦੱਸਿਆ ਕਿ ਬੇਟਾ! ਰੂਹਾਨੀ ਮਾਰਗ ਵਿਚ ਹੋਮ ਦਾ ਵਿਧਾਨ ਹੈ ਜਿਸ ਦੀ ਪਾਲਨਾ ਸਭ ਨੂੰ ਕਰਨੀ ਪੈਂਦੀ ਹੈ। ਇਸ ਤਰ੍ਹਾਂ ਆਹਾਰ ਦੀ ਮਰਿਆਦਾ ਵੱਖੋ ਵਖਰੀ ਰੱਖੀ ਹੋਈ ਹੈ। ਜਿਸ ਨੇ ਬ੍ਰਹਮਚਰੀਆ ਧਾਰਨ ਕੀਤਾ ਹੋਇਆ ਹੈ, ਉਹ 32 ਗ੍ਰਾਹੀਆਂ ਖਾਂਦਾ ਹੈ, ਜੋ ਕਾਰੋਬਾਰੀ ਹੈ ਉਹ 24 ਗ੍ਰਾਹੀਆਂ, ਜੋ ਸੰਸਾਰ ਛੱਡ ਕੇ ਜੰਗਲਾਂ ਵਿਚ ਤਪ ਕਰਦੇ ਹਨ ਉਨ੍ਹਾਂ ਨੂੰ 16 ਗ੍ਰਾਹੀਆਂ, ਜੋ ਬੀਤਰਾਗ ਅਵਸਥਾ ਵਿਚ ਵਿਚਰ ਰਹੇ ਹਨ ਉਨ੍ਹਾਂ ਵਾਸਤੇ ਅੱਠ ਗਰਾਹੀਆਂ ਦਾ ਵਿਧਾਨ ਹੈ। ਸੋ ਅੱਠ ਗਰਾਹੀਆਂ ਵਾਸਤੇ ਮੈਂ ਬ੍ਰਹਮ ਹੋਮ ਦੀ ਪਾਲਣਾ ਕਰਨ ਲਈ ਭੋਗ ਲਵਾਉਣਾ ਸੀ। ਉਸ ਵਿਚੋਂ ਕੀ ਪਤਾ ਕਿਹੜਾ ਰਸ ਪ੍ਰਭੂ ਨੂੰ ਭਾਵੇ। ਇਸ ਕਰਕੇ ਮੈਂ ਛੱਤੀ ਪ੍ਰਕਾਰ ਦੇ ਭੋਜਨ ਇਕੱਠੇ ਕਰਕੇ ਆਪਣੀ ਰਸਨਾ ਤੇ ਭੋਗ ਲਵਾਇਆ। ਸੋ ਸਰਬਤ੍ਰ ਰਮੇ ਹੋਏ ਬ੍ਰਹਮ ਦਾ ਧਿਆਨ ਧਰ ਕੇ ਮੈਂ ਜਦੋਂ ਗਰਾਹੀ ਮੂੰਹ ਵਿਚ ਪਾਈ, ਉਸ ਵੇਲੇ ਯੱਗ ਸੰਪੂਰਨ ਹੋ ਗਿਆ ਕਿਉਂਕਿ ਇਸ ਦਾ ਭੋਗ ਸਭ ਦੇਵਤਿਆਂ, ਬ੍ਰਹਮ ਨੂੰ ਲਗ ਚੁਕਿਆ ਸੀ। ਇਸ ਕਰਕੇ ਹੋਮ ਜੋ ਹੈ ਇਹ ਨੇਮ ਵਿਚ ਆਉਂਦਾ ਹੈ। ਜਿਸ ਤਰ੍ਹਾਂ ਦੋ ਚਪੂਆਂ ਦੇ ਨਾਲ ਕਿਸ਼ਤੀ ਚਲਦੀ ਹੈ ਇਸੇ ਤਰ੍ਹਾਂ ਰੂਹਾਨੀ ਮਾਰਗ ਲਈ ਯਮ ਤੇ ਨੇਮ ਜ਼ਰੂਰੀ ਸਾਧਨ ਹਨ।

**'ਚਲਦਾ'**

L L L L L L

# ਇਕ ਅਭੁੱਲ ਘੜੀ

***ਡਾ. ਡੀ. ਕੇ. ਪਾਂਡੇ***

ਮਹਾਂਭਾਰਤ ਦੇ ਵਿਨਾਸ਼ਕਾਰੀ ਯੁੱਧ ਦੀਆਂ ਸਾਰੀਆਂ ਤਿਆਰੀਆਂ ਪੂਰੀਆਂ ਹੋ ਗਈਆਂ ਹਨ। ਲੜਾਈ ਦੇ ਮੈਦਾਨ ਵਿਚ ਕੌਰਵਾਂ ਅਤੇ ਪਾਂਡਵਾਂ ਦੀਆਂ ਫੌਜਾਂ ਆਮ੍ਹਣੇ-ਸਾਮ੍ਹਣੇ ਕੁਰਕੂਸ਼ੇਤਰ ਦੇ ਮੈਦਾਨ ਵਿਚ ਆ ਖਲੋਤੀਆਂ ਹਨ। ਉਸ ਵੇਲੇ ਅਰਜੁਨ, ਸ੍ਰੀ ਕ੍ਰਿਸ਼ਨ ਜੀ ਨੂੰ ਬੇਨਤੀ ਕਰਕੇ ਕੌਰਵਾਂ ਦੀ ਫੌਜ ਵਿਚ ਖੜ੍ਹੇ ਸੈਨਿਕਾਂ ਤੇ ਇਕ ਨਿਗ੍ਹਾ ਮਾਰ ਕੇ ਵੇਖਣਾ ਚਾਹੁੰਦਾ ਹੈ ਅਤੇ ਕ੍ਰਿਸ਼ਨ ਜੀ ਇਕ ਪਲ ਵਿਚ ਹੀ ਉਸ ਦੇ ਰੱਥ ਨੂੰ ਕੌਰਵਾਂ ਦੀ ਸੈਨਾ ਦੇ ਵਿਚਕਾਰ ਲਿਆ ਕੇ ਖੜ੍ਹਾ ਕਰ ਦਿੰਦੇ ਹਨ। ਅਰਜੁਨ ਆਪਣੇ ਸਾਮ੍ਹਣੇ ਗੁਰੂ ਦ੍ਰੋਣਾਚਾਰੀਆ, ਕ੍ਰਿਪਾਚਾਰੀਆ, ਦਾਦਾ ਭੀਸ਼ਮ ਨੂੰ ਵੇਖ ਕੇ ਹੈਰਾਨ ਰਹਿ ਜਾਂਦਾ ਹੈ ਅਤੇ ਗੁਰੂ-ਹੱਤਿਆ ਆਦਿ ਦਾ ਵਿਚਾਰ ਮਨ ਵਿਚ ਆਉਂਦਿਆਂ ਹੀ ਸ਼ੋਕ ਸਾਗਰ ਵਿਚ ਡੁੱਬ ਜਾਂਦਾ ਹੈ। ਲੜਾਈ ਦੇ ਮੈਦਾਨ ਵਿਚ ਉਸ ਵੇਲੇ ਇਕ ਘੜੀ ਅਜਿਹੀ ਆਈ ਕਿ ਸ੍ਰੀ ਕ੍ਰਿਸ਼ਨ ਨੇ ਆਪਣਾ ਵਿਰਾਟ ਰੂਪ, ਅਰਜੁਨ ਨੂੰ ਦਿਬਯ ਨੇਤਰ ਦੇ ਕੇ ਵਿਖਾਇਆ ਜਿਸ ਨੂੰ ਵੇਖ ਕੇ ਅਰਜਨ ਨੂੰ ਗਿਆਨ ਪ੍ਰਾਪਤ ਹੋਇਆ, ਬੋਧ ਹੋਇਆ ਜਿਸਨੂੰ ਗੀਤਾ ਗਿਆਨ ਕਿਹਾ ਜਾਂਦਾ ਹੈ। ਕੋਈ ਲੱਖਾਂ ਕਰੋੜਾਂ ਵਿਚੋਂ ਇਕ ਵਿਰਲਾ ਅਰਜਨ (ਜਗਿਆਸੂ) ਹੁੰਦਾ ਹੈ ਜਿਹੜਾ ਉਸ ਦੇ ਵਿਰਾਟ ਰੂਪ ਨੂੰ ਵੇਖ ਸਕਦਾ ਹੈ ਵਰਨਾਂ ਬਾਕੀਆਂ ਦੇ ਤਾਂ ਉਸ ਦੇ ਇਕ ਲਿਸ਼ਕਾਰੇ ਵਿਚ ਹੀ ਅੱਖਾਂ ਚੁੰਧਿਆਂ ਜਾਂਦੀਆਂ ਹਨ। ਜੀਵਨ ਵਿਚ ਪ੍ਰਭੂ ਪਿਆਰੇ ਦੇ ਦੀਦਾਰੇ ਤਾਂ ਇਕ ਪਲ ਵਿਚ ਹੀ ਕੀਤੇ ਜਾ ਸਕਦੇ ਹਨ ਕਿਉਂਕਿ ਉਸ ਦੇ ਵਿਰਾਟ ਰੂਪ ਨੂੰ ਵੇਖਣਾ ਬਹੁਤ ਔਖਾ ਹੈ ਅਤੇ ਕਠਿਨ ਕੰਮ ਹੈ।

ਹਰ ਇਕ ਮਨੁੱਖ ਦੇ ਜੀਵਨ ਵਿਚ ਕਦੇ-ਕਦੇ ਕੋਈ ਇਕ ਘੜੀ ਅਜਿਹੀ ਆਉਂਦੀ ਹੈ ਜਿਹੜੀ ਉਸ ਦੇ ਜੀਵਨ ਨੂੰ ਇਕ ਨਵਾਂ ਮਾਰਗ ਦ੍ਰਿਸ਼ਟਾ ਕੇ, ਇਕ ਨਵੇਂ ਮੋੜ ਤੇ ਲਿਆ ਕੇ ਖੜ੍ਹਾ ਕਰ ਦਿੰਦੀ ਹੈ, ਜਿਸ ਕਰਕੇ ਉਹ ਘੜੀ ਉਸ ਦੇ ਲਈ ਇਕ ਅਭੁੱਲ ਯਾਦ ਬਣ ਜਾਂਦੀ ਹੈ। ਜਦ ਤਕ ਉਹ ਇਸ ਸਰੀਰ ਵਿਚ ਰਹਿੰਦਾ ਹੈ, ਤਦ ਤਕ ਉਹ ਉਸ ਨੂੰ ਭੁੱਲ ਨਹੀਂ ਸਕਦਾ। ਮਹਾਂਪੁਰਖਾਂ, ਪੀਰਾਂ, ਸੰਤਾਂ, ਸਾਧੂਆਂ ਦੀ ਸੰਗਤ ਵਿਚ ਰਹਿਣ ਵਾਲੇ ਅਰਜਨ ਦੀ ਤਰ੍ਹਾਂ ਜਗਿਆਸੂ, ਜਿਨ੍ਹਾਂ ਨੂੰ ਦਿਨ ਰਾਤ ਆਪਣੇ ਮੰਤਵ 'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ' ਨੂੰ ਪ੍ਰਾਪਤ ਕਰਨਾ ਹੁੰਦਾ ਹੈ, ਉਨ੍ਹਾਂ ਲਈ ਉਹ ਘੜੀ ਇਕ ਪਲ ਜਿਸ ਵਿਚ ਉਹ ਰੱਬ ਦਾ ਵਿਰਾਟ ਰੂਪ ਦਾ ਦਰਸ਼ਨ ਤਾਂ ਦੂਰ ਦੀ ਗੱਲ ਹੁੰਦੀ ਹੈ, ਇਕ ਲਿਸ਼ਕਾਰਾ ਵੀ ਉਨ੍ਹਾਂ ਨੂੰ ਵੇਖਣ ਲਈ ਮਿਲ ਜਾਵੇ ਤਾਂ ਇਕ ਅਜਿਹੀ ਯਾਦ ਉਨ੍ਹਾਂ ਦੇ ਮਨ, ਬੁੱਧੀ, ਚਿਤ ਵਿਚੋਂ ਪਾਰ ਹੋ ਕੇ ਅੰਤਸ਼ਕਰਣ ਵਿਚ ਜਾ ਕੇ ਸਥਿਰ ਹੋ ਜਾਂਦੀ ਹੈ, ਜਿਸ ਨੂੰ ਉਹ ਭੁਲਾਉਣ ਤੇ ਵੀ ਨਹੀਂ ਭੁਲਦੇ। ਉਸ ਵੇਲੇ ਜਿਹੜੀ ਅਵਸਥਾ ਜਗਿਆਸੂ ਦੀ ਹੋ ਜਾਇਆ ਕਰਦੀ ਹੈ ਉਸ ਦਾ ਬਿਆਨ ਨਹੀਂ ਕੀਤਾ ਜਾ ਸਕਦਾ।

ਰੋਮ ਰੋਮ ਰੋਮਾਂਚਿਤ ਹੋ ਜਾਂਦਾ ਹੈ। ਸੁੱਧ-ਬੁੱਧ ਭੁਲ ਜਾਂਦੀ ਹੈ, ਦੇਹ ਦਾ ਅਧਿਆਸ ਮੁਕ ਜਾਂਦਾ ਹੈ, ਉਸ ਸਰੂਪ ਨੂੰ ਵੇਖ ਕੇ ਪ੍ਰੇਮ ਵਿਚ ਲੀਨ ਹੋਇਆ ਪ੍ਰੇਮ ਦੇ ਹੰਝੂ ਛਲਕਾਂਦਾ ਰਹਿੰਦਾ ਹੈ। ਦਿਲ ਫੜਕ ਕੇ ਰੋਂਦਾ ਹੈ, ਕੁਝ ਭੀ ਉਸ ਨੂੰ ਯਾਦ ਨਹੀਂ ਰਹਿੰਦਾ। ਉਸ ਘੜੀ ਦਾ ਅਨੰਦ ਜਿਨ੍ਹਾਂ ਨੇ ਮਾਣਿਆ ਹੁੰਦਾ ਹੈ, ਜਦ ਕਦੇ, ਨਵੇਕਲੇ ਥਾਂ ਤੇ ਬੈਠ ਕੇ ਆਪਣੇ ਪਿਆਰੇ ਨੂੰ ਯਾਦ ਕਰਦੇ ਹਨ ਤਾਂ ਫਿਰ ਪ੍ਰੇਮ ਹੰਝੂਆਂ ਦੀ ਝੜੀ ਲਗ ਜਾਂਦੀ ਹੈ ਜਿਵੇਂ ਵਰਖਾ ਰੁੱਤ ਵਿਚ ਛਮ ਛਮ ਵਰਖਾ ਹੁੰਦੀ ਹੈ। ਰੂਹਾਨੀ ਜਗਤ ਵਿਚ ਅਜਿਹੀਆਂ ਕਿੰਨੀਆਂ ਮਿਸਾਲਾਂ ਹਨ ਜਿਸ ਵਿਚ ਪ੍ਰੇਮੀਆਂ ਦੀ ਪ੍ਰੇਮ ਦਸ਼ਾ ਦਾ ਵਰਣਨ ਪੜ੍ਹਨ ਨੂੰ ਮਿਲ ਜਾਂਦਾ ਹੈ। ਦੇਵੋਂ, ਉਹ ਇਕ ਪਲ ਕਿਹੋ ਜਿਹਾ ਹੋਵੇਗਾ ਜਿਸ ਵਿਚ ਬਿਦੁਰ ਦੀ ਪਤਨੀ ਆਪਣੀ ਸੁਧ ਬੁਧ ਗਵਾ ਕੇ ਪਿਆਰ ਵਿਚ ਰਤੀ ਹੋਈ ਆਪਣੇ ਪਿਆਰੇ ਕ੍ਰਿਸ਼ਨ ਜੀ ਨੂੰ ਕੇਲੇ ਦੇ ਛਿਲਕੇ ਹੀ ਖੁਆਈ ਜਾ ਰਹੀ ਹੈ ਅਤੇ ਕ੍ਰਿਸ਼ਨ ਜੀ ਵੀ ਪਿਆਰ ਵਿਚ ਭਿਜਿਆ ਹੋਇਆ ਛਿਲਕੇ ਖਾਈ ਜਾ ਰਿਹਾ ਹੈ ਤੇ ਨਾਲੇ ਕਹੀ ਜਾਂਦਾ ਹੈ, 'ਮਾਤਾ! ਅਜਿਹਾ, ਮਿੱਠਾ ਸੁਆਦੀ ਭੋਜਨ ਮੈਂ ਪਹਿਲਾਂ ਕਦੇ ਨਹੀਂ ਖਾਧਾ।" ਇਹ ਤਾਂ ਬਿਦੁਰ ਪਤਨੀ ਦੀ ਗੱਲ ਸੀ ਅਤੇ ਬਿਦੁਰ ਜੀ ਇਸ ਤੋਂ ਵੀ ਅੱਗੇ ਚਲੇ ਗਏ, ਆਪਣੀ ਹੱਥੀ ਅਲੂਣਾ ਸਾਗ ਹੀ ਕ੍ਰਿਸ਼ਨ ਜੀ ਨੂੰ ਖਿਲਾ ਦਿਤਾ। ਉਹ ਪਿਆਰਾ ਵੀ, ਪਿਆਰ ਵਿਚ ਇਸ ਤਰ੍ਹਾਂ ਘੁਲ ਮਿਲ ਜਾਂਦਾ ਹੈ ਕਿ ਪਿਆਰ ਤੋਂ ਇਲਾਵਾ ਉਸ ਨੂੰ ਵੀ ਹੋਰ ਕੁਝ ਨਜ਼ਰ ਨਹੀਂ ਆਉਂਦਾ।

ਜਿਸ ਅਭੁੱਲ ਘੜੀ ਦੀ ਅਸੀਂ ਆਪ ਜੀ ਨੂੰ ਯਾਦ ਦਿਲਾਉਂਦੇ ਹਾਂ, ਉਹ ਪਲ, ਘੜੀ, ਬੜੀ ਹੀ ਵਿਲੱਖਣ ਅਤੇ ਅਲੌਕਿਕ ਸੀ। ਅਜੇ ਤਕ ਤਾਂ ਪ੍ਰੇਮ ਕਹਾਣੀਆਂ ਹੀ ਸੁਣੀਆਂ ਸਨ, ਪਰ ਪ੍ਰਤੱਖ ਦਰਸ਼ਨ ਦੀਦਾਰੇ ਨਹੀਂ ਹੋਏ ਸਨ। ਅਜਿਹੇ ਇਕ ਪਲ ਦਾ ਦ੍ਰਿਸ਼ 2 ਅਕਤੂਬਰ 2000 ਸ਼ਾਮ ਦੇ 5 ਵਜੇ ਰਤਵਾੜਾ ਸਾਹਿਬ ਦੀ ਪਵਿੱਤਰ ਧਰਤੀ ਤੇ ਵੇਖਿਆ ਸੀ। ਬਾਬਾ ਜੀ (ਸੰਤ ਵਰਿਆਮ ਸਿੰਘ ਜੀ) ਦੇ ਪਿਆਰ ਵਿਚ ਰੱਤੀ ਹੋਈ, ਪਿਆਰ ਦੀ ਮੂਰਤ ਬਣੀ ਹੋਈ, ਸੰਗਤ ਤਿਨ੍ਹਾਂ ਦੇ ਪ੍ਰਵਚਨਾਂ ਦਾ ਅਨੰਦ ਮਾਣ ਰਹੀ ਸੀ। ਸਮਾਗਮ ਦੀ ਸਮਾਪਤੀ ਦਾ ਆਖਰੀ ਵੇਲਾ ਨੇੜੇ ਆਉਂਦਾ ਜਾ ਰਿਹਾ ਸੀ, ਅਚਾਨਕ ਪ੍ਰਵਚਨ ਰੁਕ ਗਿਆ। ਭਾਈ ਮੰਝ ਤੇ ਗੁਰੂ ਪ੍ਰੇਮ ਦੀ ਅੰਤਿਮ ਝਾਕੀ, ਨੈਣਾਂ ਦੇ ਸਾਮ੍ਹਣੇ ਪ੍ਰਤੱਖ ਆ ਕੇ ਵਿਖਾਈ ਦਿਤੀ। ਜਗਿਆਸੂਆਂ ਨੂੰ ਅਜਿਹਾ ਮਹਿਸੂਸ ਹੋਇਆ ਕਿ ਗੁਰੂ ਮਹਾਰਾਜ ਸਾਡੇ ਸਾਮ੍ਹਣੇ ਖੜ੍ਹੇ ਹਨ ਅਤੇ ਭਾਈ ਮੰਝ ਗੁਰੂ ਜੀ ਨੂੰ ਨੰਗੇ ਪੈਰੀਂ ਵੇਖ ਕੇ, ਉਨ੍ਹਾਂ ਦੇ ਚਰਨਾਂ ਤੇ ਢਹਿ ਪਿਆ ਅਤੇ ਵਿਲ੍ਹਕ-ਵਿਲ੍ਹਕ ਕੇ ਰੋ ਰਿਹਾ ਹੈ। ਬਾਰ-ਬਾਰ ਕਹਿ ਰਿਹਾ ਹੈ, ਮਹਾਰਾਜ, ਨੰਗੇ ਪੈਰੀਂ ਤੁਰ ਕੇ ਚਲੇ ਆਏ। ਕਿੰਨੇ ਰੋੜੇ, ਕਿੰਨੇ ਕੰਡੇ ਚਰਨਾਂ ਵਿਚ ਚੁਭੇ ਹੋਣੇ ਹਨ। ਮੇਰੇ ਗਰੀਬ ਲਈ ਐਨਾ ਕਸ਼ਟ? ਬਸ ਫਿਰ ਕੀ ਸੀ? ਹੰਝੂਆਂ ਦੇ ਫੁਹਾਰੇ ਫੁਟ ਪਏ। ਉਸ ਵੇਲੇ ਉਸ ਅਲੌਕਿਕ ਇਸ ਪਲ ਦਾ ਲਿਸ਼ਕਾਰਾ ਜਗਿਆਸੂਆਂ ਦੇ ਦਿਲਾਂ ਨੂੰ ਵਿੰਨਦਾ ਹੋਇਆ ਚਲਾ ਗਿਆ। ਅੱਖਾਂ ਚੁੰਧਿਆ ਗਈਆਂ। ਲੱਖਾਂ ਦੀ ਸੰਗਤ ਦੇ ਨੇਤਰ ਸਜਲ ਹੋ ਉਠੇ, ਇਥੋਂ

(ਬਾਕੀ ਪੰਨਾ 34 ਤੇ)

# ਪ੍ਰੇਮ ਭਗਤਿ ਕਰਿ ਸਹਜਿ ਸਮਾਇ॥

***ਸੰਤ ਦਲੀਪ ਸਿੰਘ ਨਾਮਧਾਰੀ***

ਗੁਰਮਤਿ ਅਨੁਸਾਰ ਪ੍ਰੇਮਾ-ਭਗਤੀ ਨੂੰ ਸਰਵੋਤਮ ਸਥਾਨ ਦਿੱਤਾ ਗਿਆ ਹੈ ਕਿਉਂਕਿ ਪ੍ਰੇਮਾ ਭਗਤੀ ਹੀ ਇਕ ਅਜਿਹਾ ਸੰਕਲਪ ਹੈ ਜਿਸ ਨਾਲ ਸਾਧਕ

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
*(ਪੰਨਾ - 1375)* ਵਾਲੀ ਅਵਸਥਾ ਨੂੰ ਪੁਜ ਸਕਦਾ ਹੈ। ਅਸਲ ਵਿਚ ਐਸੇ ਸਾਧਕ ਦੀ ਕੇਵਲ ਇਕੋ ਹੀ ਮੰਗ ਹੋਇਆ ਕਰਦੀ ਹੈ-

***ਰਾਜੁ ਨ ਚਾਹਉ ਮੁਕਤਿ ਨ ਚਾਹਉ***
***ਮਨਿ ਪ੍ਰੀਤਿ ਚਰਨ ਕਮਲਾਰੇ॥*** *ਪੰਨਾ - 534*

ਤੇ ਇਹੋ ਜਿਹੀ ਪ੍ਰੀਤ ਪ੍ਰਤੀ ਤੀਬਰਤਾ ਦਾ ਸਿਖਰ ਵੀ ਇਹੋ ਜਿਹਾ ਹੋਇਆ ਕਰਦਾ ਹੈ।

***ਬਿਲਪ ਕਰੇ ਚਾਤ੍ਰਿਕ ਕੀ ਨਿਆਈ॥***
***ਤ੍ਰਿਖਾ ਨ ਉਤਰੈ ਸਾਂਤਿ ਨ ਆਵੈ***
***ਬਿਨੁ ਦਰਸਨ ਸੰਤ ਪਿਆਰੇ ਜੀਉ॥*** *ਪੰਨਾ - 96*

ਐਸੇ ਸੱਚੇ ਤੇ ਸੁੱਚੇ ਪ੍ਰੇਮੀਆਂ ਦੇ ਹਿਰਦੇ ਵੀ ਸਾਫ ਸ਼ਫਾਫ ਹੁੰਦੇ ਹਨ ਅਤੇ ਉਨ੍ਹਾਂ ਅੰਦਰ ਕਿਸੇ ਕਿਸਮ ਦੀ ਦੂਈ-ਦ੍ਵੈਸ਼, ਨਫਰਤ ਅਤੇ ਮੰਦ ਭਾਵਨਾ ਆ ਹੀ ਨਹੀਂ ਸਕਦੀ ਸਗੋਂ ਬ੍ਰਿਹੋਂ ਦੀ ਭਾਵਨਾ ਨਾਲ ਤੜਪਨਾ ਲਗੀ ਹੁੰਦੀ ਹੈ-

***ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥***
***ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥***
***ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ***
***ਬਿਨੁ ਦੇਖੇ ਗੁਰ ਦਰਬਾਰੇ ਜੀਉ॥*** *ਪੰਨਾ - 96*

ਇਹੋ ਜਿਹੀ ਅਵਸਥਾ ਵਾਲੇ ਭਗਤਾਂ ਬਾਰੇ ਗੁਰਬਾਣੀ ਵਿਚ ***ਭਗਤਿ ਨਵੈ ਪਰਕਾਰਾ॥ (ਪੰਨਾ - 71)*** ਦਾ ਵਰਣਨ ਆਉਂਦਾ ਹੈ। ਗੁਰੂ ਅੰਗਦ ਦੇਵ ਜੀ ਨੇ ਇਕ ਸਮੇਂ ਸਿੱਖਾਂ ਦੀ ਪੁੱਛ ਦਾ ਉਤਰ ਦਿੰਦਿਆਂ ਫੁਰਮਾਇਆ ਸੀ ਕਿ ਪ੍ਰਿਥਮੇਂ ਨੌਧਾ ਭਗਤ, ਦੂਜੇ ਪ੍ਰੇਮ ਭਗਤ, ਤੀਜੇ ਪਰਾ ਭਗਤ। ਇਸੇ ਤਰ੍ਹਾਂ ਨੌਧਾ ਭਗਤੀ ਨੌਂ ਪ੍ਰਕਾਰ ਦੀ ਹੈ, ਸਰਵਣ, ਕੀਰਤਨ, ਸਿਮਰਨ, ਚਰਨ ਸੇਵਾ, ਅਰਚਨ, ਬੰਦਨ, ਸਖਾ, ਦਾਸਤਾ ਅਤੇ ਆਤਮਿਕ ਵੇਦਨ। ਸਰਵਣ ਭਗਤੀ ਦੀ ਮਿਸਾਲ ਰਾਜਾ ਪ੍ਰੀਛਤ ਦੀ ਆਰਾਧਨਾ ਹੈ, ਕੀਰਤਨ ਭਗਤੀ ਸੁਖਦੇਵ ਦੀ, ਸਿਮਰਨ ਭਗਤੀ ਦੀ ਉਦਾਹਰਨ ਭਗਤ ਧ੍ਰੂ, ਭਗਤ ਪ੍ਰਹਿਲਾਦ, ਭਗਤ ਰਵਿਦਾਸ ਆਦਿ, ਚਰਨ ਸੇਵ ਭਗਤੀ ਲਛਮੀ ਜੀ ਨੇ ਕੀਤੀ, ਅਰਚਨ ਭਗਤੀ ਲਈ ਪ੍ਰਿਥੂ ਭਗਤ ਹੋਏ ਹਨ। ਬੰਦਨ ਭਗਤੀ ਲਈ ਅਕਰੂਰ ਜੀ ਅਤੇ ਸਖਾ ਭਗਤੀ ਲਈ ਅਰਜੁਨ ਤੇ ਕ੍ਰਿਸ਼ਨ ਜੀ ਜਾਂ ਸੁਦਾਮਾ ਤੇ ਕ੍ਰਿਸ਼ਨ ਜੀ ਦੀ ਮਿਸਾਲ ਸਾਡੇ ਸਾਹਮਣੇ ਹੈ। ਦਾਸ ਭਗਤੀ ਹਨੂੰਮਾਨ ਜੀ ਤੇ ਏਸੇ ਤਰ੍ਹਾਂ ਆਤਮ ਨਿਵੇਦਨ ਬਲਿ ਰਾਜੇ ਦੇ ਹਿੱਸੇ ਆਈ ਲਿਖੀ ਗਈ ਹੈ।

ਪਰ ਗੁਰਮਤਿ ਅਨੁਸਾਰ ਗੁਰੂ ਦੇ ਦਰ ਤੇ ਪਰਵਾਨ ਹੋਣ ਲਈ ਪ੍ਰੇਮਾ ਭਗਤੀ ਨੂੰ ਹੀ ਸਭ ਤੋਂ ਸੌਖਾ ਤੇ ਵਧੀਆ ਰਸਤਾ ਦਸਿਆ ਗਿਆ ਹੈ। ਜਿਸ ਦੇ ਲਈ ਸਿੱਖ ਨੂੰ ਸਭ ਤੋਂ ਪਹਿਲਾਂ ਸੱਚੇ ਤੇ ਸੁੱਚੇ ਗੁਰੂ ਦੀ ਸ਼ਰਨ ਆ ਕੇ ਉਸ ਦੇ ਉਪਦੇਸ਼ ਨੂੰ ਧਾਰਨ ਕਰਨਾ, ਫਿਰ ਉਸ ਪਾਸੋਂ ਪ੍ਰਾਪਤ ਹੋਏ ਗੁਰਮੰਤਰ ਦਾ ਜਾਪ ਕਰਨਾ ਹੁੰਦਾ ਹੈ। ਗੁਰ ਮੰਤਰ ਤੋਂ ਬਿਨਾਂ -

***ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
*ਪੰਨਾ - 1357*

ਮਨੁੱਖ ਪਸ਼ੂ ਸਮਾਨ ਹੋ ਜਾਇਆ ਕਰਦਾ ਹੈ। ਇਸੇ ਤਰ੍ਹਾਂ ਸਤਿਗੁਰੂ ਦਾ ਭਉ ਮਨ ਵਿਚ ਵਸਾਉਣਾ, ਸੰਤਾਂ-ਮਹਾਂਪੁਰਖਾਂ ਦੀ ਸੰਗਤ ਕਰਨਾ, ਕੀਰਤਨ ਕਰਨਾ ਤੇ ਸੁਣਨਾ, ਸਾਧ ਸੰਗਤ ਦੀ ਹਥੀਂ ਟਹਿਲ ਸੇਵਾ ਕਰਨੀ ਜਰੂਰੀ ਹੈ। ਆਪਣੇ ਸਤਿਗੁਰੂ ਲਈ ਤਾਂਘ ਅਤੇ ਰੂਹਾਨੀ ਮੰਡਲ, ਨਾਮ ਜਪ ਕੇ, ਸਿਮਰਨ ਕਰਕੇ, ਉਸ ਨੂੰ ਯਾਦ ਕਰਦਿਆਂ ਬ੍ਰਿਹੁ ਦੀ ਅਵਸਥਾ ਵਿਚ ਪੁੱਜ ਕੇ, ਸੁਰਤਿ ਨਾਲ ਉਸ ਅਕਾਲ ਪੁਰਖ ਗੁਰੂ ਦੀ ਮੂਰਤਿ ਨੂੰ ਧਿਆਨ ਧਰ ਕੇ ਅਤੇ ਆਪਣੇ ਪਿਆਰੇ ਸਤਿਗੁਰੂ ਦੇ ਚਰਨਾਂ ਦਾ ਧਿਆਨ ਆਦਿ ਰੂਪਾਂ ਨੂੰ ਗ੍ਰਹਿਣ ਕਰਨ ਵਾਲੇ ਗੁਰਸਿੱਖ ਦੀ ਹਾਲਤ ਨੂੰ ਭਾਈ ਨੰਦ ਲਾਲ ਜੀ ਇਸ ਤਰ੍ਹਾਂ ਬਿਆਨ ਕਰਦੇ ਹਨ -

***ਨਾਮ ਬੇ ਮੁਰਸ਼ਿਦ ਮਿਆ ਵਰ ਬਰ ਜੁਬਾਂ।***
***ਮੁਰਸ਼ਦਿ ਕਾਮਲ ਦਿਹਦ ਅਜ਼ ਹਕ ਨਿਸ਼ਾਂ।***

ਐਸੀ ਪ੍ਰੀਤ ਭਾਵਨਾ ਵਾਲੇ ਗੁਰਸਿਖ ਵਿਰਲੇ ਹੀ ਹੋਇਆ ਕਰਦੇ ਹਨ, ਕਿਉਂ ਜੁ ਪ੍ਰੇਮ ਦਾ ਮਾਰਗ ਖੰਡੇ ਦੀ ਧਾਰ ਵਾਂਗ ਤਿੱਖਾ ਹੈ ਅਤੇ ਇਸ ਉਤੇ ਇਕ ਮਨ ਇਕ ਚਿਤ ਹੋ ਕੇ ਹੀ ਚਲਿਆ ਜਾ ਸਕਦਾ ਹੈ -

***ਪ੍ਰੇਮ ਗਲੀ ਅਤਿ ਸਾਂਕੁਰੀ ਤਾਂ ਮਹਿ ਦੋ ਨ ਸਮਾਹਿ॥***

ਤਥਾ

***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥*** *ਪੰਨਾ - 1412*

ਜੁਬਾਨ ਅਤੇ ਬਿਆਨ ਵਿਚ ਇੰਨੀ ਸ਼ਕਤੀ ਨਹੀਂ ਕਿ ਉਹ ਇਸ ਪ੍ਰੇਮਾ ਭਗਤੀ ਬਾਰੇ ਕੁਝ ਕਹਿ ਸਕੇ ਕਿਉਂਕਿ ਇਸ ਦਾ ਜੱਸ ਇਕ ਪਹਾੜ ਜੈਸਾ ਹੈ, ਮੈਂ ਚੀਂਟੀ ਕਿਸ ਤਰ੍ਹਾਂ ਇਸਦਾ ਅੰਤ ਪਾ ਸਕਦੀ ਹਾਂ ਅਤੇ ਇਸ ਜੱਸ ਰੂਪੀ ਸਮੁੰਦਰ ਦਾ ਇਕ ਮਛਲੀ ਕਿਵੇਂ ਪਾਰਾਵਾਰ ਪਾ ਸਕਦੀ ਹੈ। ਕਿਸੇ ਨੇ ਠੀਕ ਹੀ ਲਿਖਿਆ ਹੈ -

***ਅਲਾਹ ਅਗਰ ਤੌਫੀਕ ਨਾ ਦੇ,***
***ਇਨਸਾਨ ਕੇ ਬਸ ਕਾ ਕਾਮ ਨਹੀਂ,***
***ਫੈਜ਼ਾਨੇ ਮੁਹੱਬਤ ਆਮ ਸਹੀ,***
***ਇਰਫਾਨਿ ਮੁਹੱਬਤ ਆਮ ਨਹੀਂ।***

ਕਵੀਂ 'ਬੋਧ' ਦੇ ਅਨੁਸਾਰ ਪ੍ਰੇਮ ਦਾ ਰਸਤਾ -

***ਅਤਿ ਛੀਨ ਮ੍ਰਿਨਾਲ ਕੀ ਤਾਰਹੂੰ ਤੇ,***
***ਤਿਹ ਊਪਰਿ ਪਾਯ ਦੈ ਆਵਨੋ ਹੈ,***
***ਸੁਈ ਬੇਧ ਕੇ ਬੇਧ ਸੋ ਕੀਨ ਤਹਾਂ,***

*ਪਰਤੀਤ ਕੋ ਟਾਂਡੋ ਲਦਾਵਨੋ ਹੈ,*
*ਕਵਿ 'ਬੋਧ' ਅਨੀ ਘਨੀ ਨੇਜਉਂ ਕੀ,*
*ਚਢ ਤਾਂਪੈ ਨ ਚਿੱਤ ਚਲਾਵਨੋ ਹੈ।*
*ਯਹ ਪ੍ਰੇਮ ਕੋ ਪੰਥ ਕਰਾਰ ਹੈ ਰੇ,*
*ਤਲਵਾਰ ਕੀ ਧਾਰ ਪੈ ਧਾਵਨੋ ਹੈ।*

***ਮਹਾਨ ਕੋਸ਼ 806***

ਸੋ ਇਕ ਗੁਰਸਿੱਖ ਦਾ ਆਪਣੇ ਇਸ਼ਟ ਦੇਵ, ਆਪਣੇ ਪ੍ਰੀਤਮ ਪਿਆਰੇ ਜਿਸ ਨੂੰ ਵੀ ਉਹ ਮੰਨਦਾ ਹੈ, ਉਸ ਨਾਲ ਪ੍ਰੇਮ ਉਸ ਕਮਲ ਦੇ ਫੁੱਲ ਵਾਂਗ ਹੋਣਾ ਚਾਹੀਦਾ ਹੈ ਜੋ ਲਹਿਰਾਂ ਦੇ ਥਪੇੜੇ ਖਾ ਕੇ ਵੀ ਜਲ ਦੀ ਪ੍ਰੀਤਿ ਵਿਚ ਖਿੜਿਆ ਰਹਿੰਦਾ ਹੈ। ਗੁਰੂ ਸਾਹਿਬਾਂ ਦਾ ਫੁਰਮਾਨ ਹੈ –

*ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥*
*ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥*

***ਪੰਨਾ – 59***

ਗੁਰੂ ਜੀ ਨੇ ਇਸੇ ਸ਼ਬਦ ਵਿਚ ਹੋਰ ਵਿਸਥਾਰ ਨਾਲ ਦਸਿਆ ਹੈ ਕਿ ਜਿਵੇਂ ਮਛਲੀ ਜਲ ਤੋਂ ਬਿਨਾਂ ਇਕ ਪਲ ਵੀ ਜਿੰਦਾ ਨਹੀਂ ਰਹਿ ਸਕਦੀ, ਜਿਵੇਂ ਜਲ, ਦੁੱਧ ਨਾਲ ਦੋਸਤੀ ਨਿਭਾਉਂਦਾ ਹੋਇਆ ਅੱਗ ਦੇ ਸੇਕ ਨਾਲ ਆਪ ਤਾਂ ਸੜਦਾ ਰਹਿੰਦਾ ਹੈ ਪਰ ਦੁੱਧ ਨੂੰ ਆਂਚ ਤਕ ਨਹੀਂ ਆਉਣ ਦਿੰਦਾ, ਜਿਵੇਂ ਭੰਵਰੇ ਤੇ ਫੁੱਲਾਂ ਦਾ, ਚਾਤ੍ਰਿਕ ਤੇ ਮੀਂਹ ਦਾ, ਚਕਵੀ ਤੇ ਸੂਰਜ ਦਾ, ਸ਼ਮਾ ਤੇ ਪਰਵਾਨੇ ਦਾ ਅਦੁਤੀ ਪ੍ਰੇਮ ਦੇਖਣ ਨੂੰ ਮਿਲਦਾ ਹੈ, ਇਹੋ ਜਿਹਾ ਪ੍ਰੇਮ ਗੁਰਸਿੱਖ ਵਿਚ ਹੋਇਆ ਕਰਦਾ ਹੈ ਜੋ ਆਪਣੇ ਪ੍ਰੀਤਮ ਦੇ ਪਿਆਰ ਵਿਚ ਇਸ ਤਰ੍ਹਾਂ ਲੀਨ ਹੋ ਜਾਇਆ ਕਰਦਾ ਹੈ ਜਿਵੇਂ ਫੁੱਲਾਂ ਵਿਚ ਖੁਸ਼ਬੋ। ਹਰੀ ਦਾ ਪ੍ਰੇਮ ਫਿਰ ਉਸ ਨੂੰ ਹਰੀ ਰੂਪ ਹੀ ਕਰ ਦਿਆ ਕਰਦਾ ਹੈ ਅਤੇ ਜੋ ਦੁਖਾਂ-ਕਲੇਸ਼ਾਂ ਤੋਂ ਮੁਕਤ ਕਰ ਦੇਵਤਾ ਸਰੂਪ ਬਣਾ ਦਿਆ ਕਰਦਾ ਹੈ। ਭਾਈ ਨੰਦ ਲਾਲ ਜੀ ਜ਼ਿੰਦਗੀਨਾਮਾ 'ਚ ਲਿਖਦੇ ਹਨ –

*ਇਸ਼ਕਿ ਮੌਲਾ ਮਰ ਤੁਰਾ ਮੈਲਾ ਕੁਨਦ।*
*ਦਰਦਿ ਗਮਹਾ ਬਿਹਤਰੋ ਔਲਾ ਕੁਨਦ।*

ਇਕ ਰੁਬਾਈ ਹੈ –

*ਜਿਸ ਕਿਸੇ ਨੇ ਤੇਰੇ ਪ੍ਰੇਮ ਵਿਚ ਸਿਰ ਨੂੰ ਪੈਰ ਬਣਾਇਆ।*
*ਉਹਨੇ ਨੌਂ ਖੰਡਾਂ ਵਿਚ ਆਪਣਾ ਝੰਡਾ ਝੁਲਾਇਆ।*

ਉਹਦਾ ਸੰਸਾਰ ਵਿਚ ਆਉਣਾ ਸਫਲਾ ਹੈ ਅਤੇ ਜਾਣਾ ਵੀ ਧੰਨ ਹੈ, ਜਿਸ ਨੇ ਹਰੀ ਦਾ ਰਾਹ ਪਛਾਣ ਲਿਆ ਹੈ। ਉਨ੍ਹਾਂ ਦੇ ਅਨੁਸਾਰ –

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*

***ਪੰਨਾ – 83***

ਬਾਬਾ ਫਰੀਦ ਨੇ ਤਾਂ ਇਥੋਂ ਤੱਕ ਲਿਖ ਦਿਤਾ ਹੈ –

*ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥*
*ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥*

***ਪੰਨਾ – 1379***

ਤਥਾ

*ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥*
*ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥*

***ਪੰਨਾ – 1379***

ਅਸਲ ਵਿਚ ਇਹ ਢਾਈ ਅੱਖਰ ਪ੍ਰੇਮ ਦੇ ਹਨ ਜਿਨ੍ਹਾਂ ਨੂੰ ਪੜ੍ਹ ਕੇ ਮਨੁੱਖ ਪਹਿਲਾਂ ਬਾਹਰੀ ਸੰਸਾਰ ਨੂੰ ਭੁਲ ਜਾਂਦਾ ਹੈ ਅਤੇ ਫਿਰ ਆਪਣਾ ਆਪ ਹੀ ਭੁਲਾ ਦਿੰਦਾ ਹੈ। ਪ੍ਰੇਮ ਵਿਚ ਨੇਮ ਨਹੀਂ ਰਿਹਾ ਕਰਦਾ ਤੇ ਇਸ ਅਧਿਕਤਾ ਵਿਚ ਤਾਂ ਸਾਰੇ ਨਿਯਮ ਵੈਸੇ ਹੀ ਭੁਲ ਜਾਇਆ ਕਰਦੇ ਹਨ। ਕਵੀ ਸੁੰਦਰ ਅਨੁਸਾਰ –

*ਨੀਰ ਬਿਨ ਮੀਨ ਦੁਖੀ ਕੀਰ ਬਿਨਾ ਸਿਸੁ ਜੈਸੇ*
*ਪੀਰ ਜਾਂ ਕੇ ਦਾਰੂ ਬਿਨ ਕੈਸੇ ਕਹਯੋ ਜਾਤ ਹੈ।*
*ਚਾਤਕ ਜਯੋਂ ਸ੍ਵਾਤਿਬੂੰਦ ਚੰਦ ਕੋ ਚਕੋਰ ਜੈਸੇ*
*ਚੰਦਨ ਕੀ ਚਾਹ ਕਰ ਫਵੀ ਅਕੁਲਾਤ ਹੈ।*
*ਅਧਨ ਜਯੋਂ ਧਨ ਚਾਹੈ ਕਾਮਿਨੀ ਕੋ ਕਾਮੀ ਚਾਹੈ*
*ਏਸੀ ਜਾਂ ਕੇ ਚਾਹ ਤਾਂ ਕੋ ਕਛੁ ਨ ਸੁਹਾਤ ਹੈ।*
*ਪ੍ਰੇਮ ਕੋ ਪ੍ਰਭਾਵ ਏਸੋ ਪ੍ਰੇਮ ਤਹਾਂ ਨੇਮ ਕੈਸੋ?*
*'ਸੁੰਦਰ' ਕਹਿਤ ਯਹਿ ਪ੍ਰੇਮ ਹੀ ਕੀ ਬਾਤ ਹੈ।*

***ਮਹਾਨ ਕੋਸ਼***

ਹਰ ਵਕਤ ਉਸ ਪਿਆਰੇ ਦੀ ਯਾਦ ਸਤਾਉਂਦੀ ਰਹਿੰਦੀ ਹੈ, ਇਹੋ ਜਿਹਾ ਪਿਆਰ ਕਿ ਉਸ ਨੂੰ ਵੇਖੇ ਬਿਨਾਂ ਨੈਣਾਂ 'ਚ ਨੀਂਦ ਨਹੀਂ ਅਤੇ ਭੁੱਖ-ਤੇਹ ਵਿਚ ਅੰਨ-ਪਾਣੀ ਨਹੀਂ ਭਾਉਂਦਾ –

*ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ॥*
*ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ॥*

***ਪੰਨਾ – 244***

ਇਹੋ ਜਿਹੇ ਰੱਬ ਦੇ ਬੰਦਿਆਂ ਵਿਚ ਕਿਸੇ ਪ੍ਰਕਾਰ ਦੀ ਲਾਲਸਾ ਜਾਂ ਦੂਈ-ਦ੍ਵੈਸ਼ ਦੀ ਭਾਵਨਾ ਨਹੀਂ ਹੋਇਆ ਕਰਦੀ ਬਲਕਿ ਪ੍ਰੇਮ ਦੀ ਤਾਰ ਵਿਚ ਉਸਦਾ ਮਨ, ਉਸਦਾ ਸਾਰਾ ਬੱਲ ਜਿਵੇਂ ਇਕ ਹੀ ਨਿਸ਼ਾਨੇ ਤੇ ਕੇਂਦਰਿਤ ਹੋਇਆ ਕਰਦਾ ਹੈ। ਅਰਜਨ ਨੇ ਦ੍ਰੋਪਤੀ ਸਵੰਬਰ ਸਮੇਂ ਇਸੇ ਬਲ ਦੇ ਸਹਾਰੇ ਹੀ ਮੱਛੀ ਦੀ ਅੱਖ ਨੂੰ ਕੇਂਦਰਿਤ ਕੀਤਾ ਹੋਇਆ ਸੀ।

ਸੱਚੇ ਤੇ ਸੁੱਚੇ ਪ੍ਰੇਮ ਵਿਚ ਮੇਰ ਤੇਰ ਨਹੀਂ ਹੋਇਆ ਕਰਦੀ। ਇਹੋ ਜਿਹੇ ਪ੍ਰੇਮਾ ਭਗਤ ਲਈ ਪ੍ਰਮਾਤਮਾ ਹੀ ਸਭ ਕੁਝ ਹੁੰਦਾ ਹੈ। ਜਿਵੇਂ ਗੁਰੂ ਸਾਹਿਬ ਫੁਰਮਾਉਂਦੇ ਹਨ –

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥* ***ਪੰਨਾ – 93***

ਹਾਫਿਜ਼ ਵੀ ਕਹਿੰਦਾ ਹੈ –

*ਮਨ ਤੋਂ ਸ਼ੁਦਮ ਤੋਂ ਮਨ ਸ਼ੁਦੀ,*
*ਮਨ ਤਨ ਸ਼ੁਦਮ ਤੂ ਜਾ ਸ਼ੁਦੀ।*
*ਤਾ ਦਸ ਨਾ ਗੋਇਦ, ਬਾਦ ਅਜੀਂ,*
*ਮਨ ਦੀਘਰਮ ਤੇ ਦੀਘਰੀ।*

ਭਾਵ ਮੈਂ ਤੂੰ ਬਣ ਗਿਆ, ਤੂੰ ਮੈਂ ਬਣ ਗਿਆ, ਮੈਂ ਤਨ ਬਣ ਗਿਆ ਤੇ ਤੂੰ ਮੇਰੀ ਜਾਨ ਬਣ ਗਿਆ।

ਸੋ ਐਸੇ ਪ੍ਰੇਮੀ ਜਨ, ਮਹਾਂਪੁਰਖ ਇਕ ਚਿਣ, ਅਲੌਕਿਕ,

ਮਾਨਵ ਅਤੀਤ ਸ਼ਕਤੀਪੁੰਜ ਤੇ ਵਿਲਖਣ ਰੂਪੀ ਜੋਤਿ ਦੇ ਮਾਲਕ ਹੋਇਆ ਕਰਦੇ ਹਨ, ਉਹ ਰਸਨਾ ਦੁਆਰਾ ਉਪਦੇਸ਼ ਦਿਆ ਕਰਦੇ ਹਨ ਤੇ ਹੱਥਾਂ ਨਾਲ ਸੇਵਾ ਕਰਨ ਦਾ ਚਾਅ ਪੈਦਾ ਕਰ ਦਿਆ ਕਰਦੇ ਹਨ, ਉਨ੍ਹਾਂ ਦਾ ਸਾਦਾ ਪਰ ਸਦਾਚਾਰਮਯ ਆਦਰਸ਼ਕ ਜੀਵਨ ਸਭ ਲਈ ਸਿਖਿਆਦਾਇਕ ਅਰ ਸੁਖਦਾਇਕ ਹੋਇਆ ਕਰਦਾ ਹੈ। ਉਹ ਜਿਥੇ ਜਾਂਦੇ ਹਨ, ਜਾ ਕੇ ਨਿਵਾਸ ਕਰਦੇ ਹਨ, ਉਥੇ ਹੀ ਸ਼ਾਂਤ ਵਾਯੂ ਮੰਡਲ ਪੈਦਾ ਕਰਕੇ ਸਭ ਨੂੰ ਸ਼ਾਂਤੀ ਤੇ ਸੁਖ ਪ੍ਰਦਾਨ ਕਰਿਆ ਕਰਦੇ ਹਨ। ਕਵੀ 'ਰਜਬ' ਲਿਖਦੇ ਹਨ –

***ਨਦੀ ਮੇਘ ਅਰ ਹੰਸਲਾ ਚਲੈ ਭੁਯੰਗਮ ਚਾਲ।***
***ਰਜਬ ਜਹਿ ਜਹਿ ਪਗ ਧਰੈ ਤਹਿ ਤਹਿ ਕਰਤ ਨਿਹਾਲ।***

ਅਤੇ ਇਕ ਹੋਰ ਕਵੀ 'ਦੇਵੀਦਤ' ਹੋਏ ਹਨ, ਉਨ੍ਹਾਂ ਅਨੁਸਾਰ–

***ਦਯਾ ਦਿਲ ਰਾਖੈ ਸਬਹੀ ਸੋ ਮ੍ਰਿਦ ਭਾਖੈ ਨਿਤ,***
***ਕਾਮ ਕ੍ਰੋਧ ਲੋਭ ਮੋਹ ਹੌਮੈ ਕੋ ਦਬਾਵੈ ਜੂ।***
***ਕਾਹੂੰ ਮੇਂ ਨ ਤੇਖੈ, ਸਭ ਹੀ ਮੈਂ ਏਕ ਬ੍ਰਹਮ ਦੇਖੈ।***
***ਲਘੁ ਲੇਖੈ ਆਪੁ, ਕਰ ਨੇਮ ਤਨ ਤਾਵੈ ਜੂ।***
***'ਦੇਵੀ ਦਤ' ਜਾਨੈ ਏਕ ਹਰਿ ਹੀ ਕੋ ਮੀਤ, ਔਰ***
***ਜਗਤ ਕੀ ਰੀਤਿ ਮੇਂ ਨ ਪ੍ਰੀਤਿ ਸਰਸਾਵੈ ਜੂ।***
***ਦੁਖਿਤ ਹ੍ਵੈ ਆਪ, ਦੁਖ ਔਰ ਕੋ ਮਿਟਾਵੈ, ਐਸੋ***
***ਸ਼ਾਂਤਪਦ ਪਾਵੈ, ਤਬ ਭਗਤ ਕਹਾਵੈ ਜੂ।***

***ਮਹਾਨ ਕੋਸ਼ 'ਚੋਂ***

ਇਸ ਤਰ੍ਹਾਂ ਦੇ ਭਗਤ ਹੀ ਭਗਵਾਨ ਨੂੰ ਪ੍ਰੇਮ ਵਸ ਕਰ ਲਿਆ ਕਰਦੇ ਹਨ, ਕਿਉਂ ਜੋ ਉਹ ਹੈ ਹੀ ***'ਭਾਉ ਭਗਤਿ ਦਾ ਭੁਖਾ॥'*** ਦੁਆਪਰ ਵਿਚ ਭਗਵਾਨ ਉਤੇ ਜਦੋਂ ਇਹ ਸਵਾਲ, ਹਉਮੈ ਤੇ ਹੰਕਾਰ ਭਰੇ ਰਾਜ ਮਹਿਲਾਂ ਵਿਚ ਰਹਿਣ ਵਾਲਿਆਂ ਨੇ ਕੀਤਾ ਸੀ ਕਿ ਉਹ ਰਾਜ ਮਹਿਲਾਂ ਨੂੰ ਛੱਡ ਕੇ ਰਾਤ ਦਾਸੀ ਸੁਤ ਬਿਦਰ ਦੇ ਘਰ ਕਿਉਂ ਰਹੇ? ਤਾਂ ਭਗਵਾਨ ਦਾ ਕਹਿਣਾ ਸੀ ਕਿ ਬਿਦਰ ਦੀ ਝੁੱਗੀ ਪਵਿੱਤਰ ਹੈ। ਬਿਦਰ ਦਾ ਘਰ ਚਾਉ, ਸ਼ਰਧਾ ਤੇ ਪਿਆਰ ਭਾਵਨਾ ਨਾਲ ਲਬੋ-ਲਬ ਹੈ। ਬਿਦਰ ਰਾਜਿਆਂ ਦਾ ਰਾਜਾ ਹੈ ਕਿਉਂਕਿ ਉਸਦੀ ਅੰਤਰ ਆਤਮਾ ਪ੍ਰੇਮਾ ਭਗਤੀ ਵਿਚ ਡੁੱਬੀ ਹੋਈ ਹੈ। ਤੁਹਾਡੇ ਰਾਜ ਦਰਬਾਰ ਦਾ ਦੁੱਧ ਤੇ ਉਸ ਬਿਦਰ ਦਾ ਪਾਣੀ ਮੈਂ ਇਕ ਬਰਾਬਰ ਸਮਝਿਆ ਹੈ। ਜੋ ਮੈਂ ਸਾਗ ਖਾਧਾ ਹੈ, ਉਸ ਦਾ ਸੁਆਦ ਖੀਰ ਨਾਲੋਂ ਵੀ ਉਤਮ ਸੀ ਅਤੇ ਜੋ ਪ੍ਰਭੂ ਪਿਆਰੇ ਦੀ ਯਾਦ ਵਿਚ ਰਾਤ ਗੁਜ਼ਰੀ ਹੈ, ਉਸਦਾ ਅਨੰਦ ਹੀ ਹੋਰ ਹੈ। ਕਬੀਰ ਜੀ ਲਿਖਦੇ ਹਨ –

***ਰਾਜਨ ਕਉਨੁ ਤੁਮਾਰੈ ਆਵੈ॥***
***ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥***
***ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ॥***
***ਤੁਮਰੋ ਦੂਧੁ ਬਿਦਰ ਕੋ ਪਾਨੋ ਅੰਮ੍ਰਿਤੁ ਕਰਿ ਮੈ ਮਾਨਿਆ॥***
***ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥***
***ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥***

***ਪੰਨਾ – 1105***

ਇਸੇ ਦੁਆਪਰ ਕਾਲ ਵਿਚ ਗਰੀਬ ਸੁਦਾਮਾ ਜੀ ਜੋ ਪ੍ਰੇਮ ਰਸ ਅਤੇ ਮਸਤੀ ਦੇ ਭੰਡਾਰ ਸਨ। ਜਦੋਂ ਭਗਵਾਨ ਨੂੰ ਮਿਲਣ ਉਨ੍ਹਾਂ ਦੇ ਦਰਬਾਰ ਵਿਚ ਆਏ ਤਾਂ ਉਨ੍ਹਾਂ ਨੂੰ ਵੇਖ ਕੇ ਹਰਿ ਜੀ ਮਿਲਣ ਦਾ ਚਾਓ ਕਰਕੇ ਸਿੰਘਾਸਨ ਛੱਡ ਕੇ ਹੇਠਾਂ ਆ ਗਏ। ਪਹਿਲਾਂ ਉਨ੍ਹਾਂ ਦੀ ਪ੍ਰਦਖਨਾ ਕੀਤੀ ਫਿਰ ਪੈਰ ਧੋਤੇ ਅਤੇ ਸਿੰਘਾਸਨ ਤੇ ਬਿਠਾਲ ਕੇ ਉਨ੍ਹਾਂ ਕੋਲੋਂ ਤੰਦੁਲ ਲੈ ਕੇ ਚੱਬੇ। ਭਾਈ ਗੁਰਦਾਸ ਜੀ ਅਨੁਸਾਰ –

***ਦੂਰਹੁ ਦੇਖਿ ਡੰਡਉਤ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ।***
***ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ।***
***ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ।***
***ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ।***
***ਲੈ ਕੇ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁਚਾਏ।***
***ਚਾਰਿ ਪਦਾਰਥ ਸਕੁਚਿ ਪਠਾਏ॥***

***ਭਾਈ ਗੁਰਦਾਸ ਜੀ, ਵਾਰ 10/9***

ਨਾਮਦੇਵ ਛੀਂਬਾ ਜੋ ਨੀਵੀਂ ਜਾਤ ਦਾ ਗਿਣਿਆ ਜਾਣ ਕਰਕੇ ਦੇਹੁਰੇ ਅੱਗੇ ਬੈਠੇ ਨੂੰ ਉਠਾਲ ਦਿੱਤਾ ਗਿਆ ਪਰ ਜਦੋਂ ਦੇਹੁਰੇ ਪਿਛੇ ਬੈਠ ਕੇ ਹਰੀ ਗੁਣ ਉਚਾਰਦਾ ਹੈ ਤਾਂ ਦੇਹੁਰਾ ਉਧਰ ਨੂੰ ਫਿਰ ਜਾਂਦਾ ਹੈ। ਕਪਿਲ ਗਊ ਦਾ ਦੁੱਧ ਚੋ ਕੇ, ਪਿਤਾ ਦੇ ਆਖੇ ਭਗਤੀ ਭਾਵ ਵਾਲੇ ਸ਼ਬਦਾਂ ਅਨੁਸਾਰ ਕਟੋਰੀ ਭਰ ਕੇ ਠਾਕੁਰ ਅੱਗੇ ਲਿਆ ਰਖੀ ਜੋ ਪ੍ਰੇਮਾ ਭਗਤੀ ਵਸ ਹੋ ਗੋਬਿੰਦ ਨੇ ਪ੍ਰਗਟ ਹੋ ਦੁੱਧ ਪੀਤਾ। ਮੋਈ ਹੋਈ ਗਊ ਨੂੰ ਜੀਵਾਲਿਆ। ਨਾਮਦੇਵ ਦੀ ਛੰਨ ਬਣਾਈ। ਭਾਈ ਗੁਰਦਾਸ ਜੀ ਲਿਖਦੇ ਹਨ –

***ਭਰੀ ਕਟੋਰੀ ਨਾਮਦੇਵਿ ਲੈ ਠਾਕਰ ਨੋ ਦੁਧ ਪੀਆਇਆ।***
***ਗਾਇ ਮੁਈ ਜੀਵਾਲੀਓਨੁ ਨਾਮਦੇਉ ਦਾ ਛਪਰ ਛਾਇਆ॥***
***ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ॥***
***ਭਗਤ ਜਨਾ ਦਾ ਕਰੇ ਕਰਾਇਆ॥***

***ਭਾਈ ਗੁਰਦਾਸ ਜੀ ਵਾਰ 10/11***

ਤਰਲੋਚਨ ਬ੍ਰਾਹਮਣ ਨੂੰ ਠਾਕੁਰ ਦੀ ਪੂਜਾ ਕਰਦਿਆਂ ਵੇਖ ਕੇ ਧੰਨਾ ਜੱਟ ਜੋ ਗਊਆਂ ਚਰਾਉਣ ਲਈ ਜਾ ਰਿਹਾ ਸੀ, ਪੁੱਛ ਬੈਠਾ ਕਿ ਇਹ ਰੋਜ਼ ਰੋਜ਼ ਕੀ ਕਰਦਾ ਹੈ? ਤਰਲੋਚਨ ਨੇ ਕਿਹਾ, ਕਿ ਇਸ ਦੀ ਪੂਜਾ ਕਰਨ ਨਾਲ "ਜੋ ਇਛੈ ਸੋਈ ਫਲ ਪਾਵੈ।" ਇਹ ਸੁਣ ਕੇ ਧੰਨੇ ਨੇ ਵੀ ਇਕ ਚੰਗੇ ਤਗੜੇ ਠਾਕੁਰ ਦੀ ਮੰਗ ਕਰ ਦਿਤੀ। ਜਦੋਂ ਬਹੁਤ ਹੀ ਜ਼ਿੱਦ ਕੀਤੀ ਤਾਂ ਤਰਲੋਚਨ ਨੇ ਧੰਨੇ ਨੂੰ ਇਕ ਵੱਡਾ ਸਾਰਾ ਪੱਥਰ ਕੱਪੜੇ ਵਿਚ ਵਲੇਟ ਕੇ ਦੇ ਦਿਤਾ –

ਧੰਨਾ ਵਿਚਾਰਾ ਸਿੱਧਾ ਸਾਦਾ, ਘਰ 'ਚ ਜਾ ਕੇ ਪੱਥਰ ਨੂੰ ਚੰਗੀ ਤਰ੍ਹਾਂ ਨ੍ਹਾਵਾਲ ਕੇ ਅਤੇ ਉਸ ਠਾਕੁਰ ਨੂੰ ਸਜਾ ਕੇ ਰਖ ਕੇ ਛਾਹ ਵੇਲਾ ਅਗੇ ਲਿਆ ਧਰਿਆ ਤੇ ਹੱਥ ਜੋੜ ਬੇਨਤੀ ਕੀਤੀ ਕਿ ਭੋਗ ਲਾਵੋ। ਫਿਰ ਮਿੰਨਤਾਂ ਕੀਤੀਆਂ ਅਤੇ ਅੰਤ ਵਿਚ ਗੁੱਸੇ ਹੋ ਗਏ ਕਿ ਜੇ ਤੂੰ ਵੀ ਨਹੀਂ ਖਾਏਂਗਾ ਤਾਂ ਮੈਂ ਵੀ ਨਹੀਂ ਮੂੰਹ ਜੂਠਾ ਕਰਾਂਗਾ। ਬਸ ਫਿਰ ਕੀ ਸੀ ਪ੍ਰਭੂ ਨੇ ਇਸ ਪ੍ਰੇਮਾ ਭਗਤੀ ਵਸ ਹੋ ਕੇ ਉਸਦਾ ਭੋਜਨ ਛਕਿਆ। ਭਾਈ ਗੁਰਦਾਸ ਜੀ ਲਿਖਦੇ ਹਨ –

***ਪਥਰੁ ਇਕ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।***
***ਠਾਕੁਰ ਨੋ ਨ੍ਹਾਵਾਲਿਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।***
***ਹਥਿ ਜੋੜਿ ਮਿੰਨਤਾਂ ਕਰੈ ਪੈਰੀਂ ਪੈ ਪੈ ਬਹੁਤੁ ਮਨਾਵੈ।***
***ਹਉਂ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ।***

***ਗੋਸਾਈ ਪਰਤਖਿ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ।***
***ਭੋਲਾ ਭਾਉ ਗੋਬਿੰਦੁ ਮਿਲਾਵੈ॥***

***ਭਾਈ ਗੁਰਦਾਸ ਜੀ, ਵਾਰ 10/13***

ਇਕ ਗਰੀਬ ਪਰ ਪ੍ਰੇਮਾ ਭਗਤੀ ਦਾ ਭੰਡਾਰ ਸਿੱਖ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਪਹਿਰੇਦਾਰ ਅੱਗੇ ਤਰਲੇ ਕੱਢਦਾ ਹੈ ਪਰ ਗੁਰੂ ਆਗਿਆ ਅਨੁਸਾਰ ਉਹ ਅੰਦਰ ਨਹੀਂ ਜਾਣ ਦਿੰਦਾ। ਬਹੁਤ ਜ਼ਿੱਦੇ ਪਿਆ ਸਿੱਖ ਜਦੋਂ ਹੀ ਜ਼ੋਰ ਜ਼ਬਰਦਸਤੀ ਅੰਦਰ ਲੰਘਣ ਲਈ ਕਦਮ ਪੁੱਟਦਾ ਹੈ ਤਾਂ ਉਹ ਪਹਿਰੇਦਾਰ ਜੋ ਹੁਕਮ ਬੱਧਾ ਸੀ, ਗੁੱਸੇ ਵਿਚ ਆ ਕੇ ਤਲਵਾਰ ਸਿੱਖ ਦੀ ਗਰਦਨ ਤੇ ਮਾਰਦਾ ਹੈ ਉਸ ਦਾ ਗਲਾ ਕਟਿਆ ਜਾਂਦਾ ਹੈ ਪਰ ਅਗਲੀ ਘੰਡੀ ਅੜੀ ਰਹਿ ਜਾਂਦੀ ਹੈ, ਉਹ ਮਸਤਾਨਾ ਸਿਰ ਤੇ ਹੱਥ ਰਖ ਕੇ ਫਿਰ ਕਹਿੰਦਾ ਹੈ ਕਿ ਹੁਣ ਤੂੰ ਆਪਣਾ ਕੰਮ ਕਰ ਲਿਆ ਹੈ, ਮੈਨੂੰ ਮੇਰੇ ਪ੍ਰੀਤਮ ਪਿਆਰੇ ਦੇ ਦੀਦਾਰੇ ਤਾਂ ਕਰਵਾ ਦੇ। ਦਸਮ ਪਾਤਸ਼ਾਹ ਇਹ ਸਾਰਾ ਕੌਤਕ ਵੇਖ ਰਹੇ ਸਨ, ਕੌਤਕ ਦੇ ਰਚੇਤ ਬਾਹਰ ਆਏ ਅਤੇ ਉਸ ਸਿੱਖ ਨੂੰ ਪੁਛਦੇ ਹਨ ਕਿ ਦਸ ਹੁਣ ਤੇਰਾ ਸਰੀਰ ਰਖ ਲਈਏ। ਮਸਤਾਨਾ, ਪ੍ਰੇਮ ਰੰਗੀਲਾ ਆਖਣ ਲੱਗਾ, ਜੀ! ਸੱਚੇ ਪਾਤਸ਼ਾਹ, ਕੋਈ ਲੋੜ ਨਹੀਂ, ਤੇਰਾ ਦਰਸ਼ਨ ਕਰਨਾ ਸੀ, ਸੋ ਕਰ ਲਿਆ। ਹੁਣ ਦੇਹ ਦੀ ਕੋਈ ਲੋੜ ਨਹੀਂ।

ਫੇਰ ਸਾਹਿਬ ਆਖਣ ਲੱਗੇ ਕਿ ਇਸ ਨੂੰ ਕੋਈ ਸਜ਼ਾ ਦੇਈਏ, ਜਿਹਨੇ ਤੈਨੂੰ ਮਾਰਿਆ ਹੈ।" ਤੋਹੀ ਮੋਹੀ ਮੋਹੀ ਤੋਹੀ ਵਾਲਾ ਸਿੱਖ ਆਖਣ ਲਗਾ ਕਿ 'ਜੇ ਪਾਤਸ਼ਾਹ ਤਰੁਠਿਆਂ ਹੈਂ ਤਾਂ ਇਸ ਨੂੰ ਅੱਖਾਂ ਬਖਸ਼ ਦੇ।" ਇੰਨਾਂ ਕਹਿ ਪ੍ਰਾਣ ਤਿਆਗ ਦਿੱਤੇ।

ਇਹੋ ਜਿਹੇ ਪ੍ਰੇਮ ਰੱਤੇ ਭਗਤ ਜਨ ਹੀ ਇਸ ਸੰਸਾਰ ਸਾਗਰ ਤੋਂ ਪਾਰ ਹੋਣ ਦਾ ਨੁਕਤਾ ਦਸ ਕੇ ਸਾਨੂੰ ਜੀਵਨ ਜਾਚ ਸਿਖਾ ਜਾਇਆ ਕਰਦੇ ਹਨ। ਪਰ ਇਹ ਅਵਸਥਾ ਉਦੋਂ ਆਉਂਦੀ ਹੈ ਜਦੋਂ ਕੋਈ ਪ੍ਰੇਮ ਖਿਚਾਂ ਪਾਉਣ ਹਾਰਾ ਹੱਥਾਂ-ਪੈਰਾਂ ਨਾਲ ਸੇਵਾ ਕਰਨ ਵਾਲਾ, ਮਿੱਠ ਬੋਲੜਾ ਅਤੇ ਨਾਮ ਸਰੂਪ ਸੱਜਣ ਸੁਆਮੀ ਮਿਲ ਜਾਂਦਾ ਹੈ। ਜਿਸ ਨੂੰ ਦੇਖਦਿਆਂ ਹੀ ਉਸ ਸਾਹਿਬ ਨਾਲ ਚਿੱਤ ਜੁੜ ਜਾਂਦਾ ਹੈ, ਮਨ ਦੀ ਮੈਲ ਕੱਟੀ ਜਾਂਦੀ ਹੈ, ਜਨਮ ਮਰਨ ਦਾ ਭਉ ਨਹੀਂ ਰਹਿੰਦਾ –

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ॥***
***ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ॥***
***ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ॥***
***ਬੰਧਨ ਖੋਲਨਿ ਸੰਤ ਦੂਤ ਸਭਿ ਜਾਹਿ ਛਪਿ॥***

***ਪੰਨਾ – 520***

ਇਸੇ ਤਰ੍ਹਾਂ ਬਹਿਲੋਲ ਬਾਦਸ਼ਾਹ ਅਲਮਸਤ ਫਕੀਰ ਹੋਇਆ ਹੈ ਜੋ ਨਮਾਜ ਪੜ੍ਹਦਿਆਂ, "ਮਨ ਖੁਦਾਇਮ, ਮਨ ਖੁਦਾਇਮ, ਮਨ ਖੁਦਾ" ਕਹਿ ਦਿਆ ਕਰਦਾ ਸੀ ਜੋ ਕੱਟੜਵਾਦੀ ਮੁਲਾਨਿਆਂ ਨੂੰ ਜਚਦਾ ਨਹੀਂ ਸੀ। ਇਕ ਦਿਨ ਆਖਣ ਲੱਗੇ ਕਿ ਇਹ ਕੀ ਕੁਫਰ ਤੋਲਣ ਲੱਗ ਪਏ ਹੋ। ਬਾਦਸ਼ਾਹ ਆਖਣ ਲੱਗਾ ਕਿ ਹੁਣ ਜਦੋਂ ਮੈਂ ਆਖਾਂ, ਮੇਰਾ ਸਿਰ ਧੜ ਨਾਲੋਂ ਜੁਦਾ ਕਰ ਦਿਓ-ਜੋ ਇਸ ਜ਼ੁਰਮ ਦੀ ਸਜ਼ਾ ਹੈ। ਸਮਾਂ ਆਇਆ ਤੇ ਬਾਦਸ਼ਾਹ ਨੇ ਆਖਣਾ ਸ਼ੁਰੂ ਕਰ ਦਿੱਤਾ। 'ਮਨ ਖੁਦਾਇਮ' ਆਖਿਆ ਹੀ ਸੀ ਕਿ ਕੱਟੜਵਾਦੀਆਂ ਨੇ ਤਲਵਾਰ ਚਲਾ ਦਿੱਤੀ ਪਰ ਉਹ ਗਲਾ ਕੱਟੇ ਬਗੈਰ ਹੀ ਲੰਘ ਗਈ। ਫੇਰ ਮਾਰੀ ਤਲਵਾਰ, ਫੇਰ ਲੰਘ ਗਈ। ਜਦੋਂ ਬਾਦਸ਼ਾਹ ਮਸਤੀ ਵਿਚੋਂ ਬਾਹਰ ਆਏ ਤਾਂ ਆਖਣ ਲੱਗੇ ਕਿ ਸੁਣਾਓ ਭਾਈ ਅੱਜ ਤਾਂ ਨਹੀਂ ਆਖਿਆ। "ਹਾਂ ਆਖਿਆ ਸੀ।" "ਫੇਰ ਮਾਰੀ ਸੀ ਤਲਵਾਰ?" ਮਾਰੀ ਤਲਵਾਰ ਪਰ ਵਿਚੋਂ ਦੀ ਲੰਘ ਗਈ, ਸਿਰ ਨਹੀਂ ਲਹਿਆ। ਬਾਦਸ਼ਾਹ ਆਖਣ ਲੱਗਾ ਕਿ ਫੇਰ ਮੈਂ ਨਹੀਂ ਸੀ ਉਸ ਵਕਤ, ਉਸ ਵੇਲੇ ਖੁਦਾ ਹੀ ਸੀ।

***ਆਦਮੀ ਕੀ ਕਿਆ ਜ਼ੁਰਅਤ, ਦਾਵਾ ਖੁਦਾਈ ਕਾ ਕਰੇ।***
***ਬੋਲਤੇ ਥੇ ਆਪ ਹਜ਼ਰਤ ਨਾਮ ਥਾ ਮਨਸੂਰ ਕਾ।***

ਹਜ਼ਰਤ ਮਨਸੂਰ ਨੂੰ ਵੀ 'ਅਨਲਹੱਕ, ਅਨਲਹੱਕ' ਕਹਿੰਦੇ ਨੂੰ ਕੱਟੜਵਾਦੀਆਂ ਨੇ ਸੂਲੀ ਤੇ ਚਾੜ੍ਹ ਦਿੱਤਾ ਸੀ।

ਪ੍ਰੇਮ ਵੱਸ ਹੋਏ ਅਨੇਕ ਗੁਰੂ ਕੇ ਸਿੱਖਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਭਾਈ ਮਤੀ ਦਾਸ, ਸਤੀ ਦਾਸ, ਭਾਈ ਦਿਆਲਾ, ਭਾਈ ਤਾਰੂ ਸਿੰਘ, 66 ਨਾਮਧਾਰੀ ਸਿੰਘ ਤੋਪਾਂ ਅੱਗੇ ਉਡ ਗਏ, ਅਨੇਕਾਂ ਹੀ ਫਾਂਸੀਆਂ ਤੇ ਝੂਲ ਗਏ, ਕਾਲੇ ਪਾਣੀਆਂ ਦੀਆਂ ਸਜਾਵਾਂ ਭੁਗਤਦੇ ਸ਼ਹੀਦ ਹੋ ਗਏ।

ਮੌਲਾਨਾ ਰੂਮ ਦੇ ਕਹਿਣ ਅਨੁਸਾਰ ਪ੍ਰੇਮ ਦੇ ਮਾਮਲੇ ਵਿਚ ਬੁੱਧੀ ਦੀ ਪਹੁੰਚ ਨਹੀਂ ਹੋਇਆ ਕਰਦੀ। ਪ੍ਰੇਮਾ ਭਗਤੀ ਜਾਂ ਬਿਰਹੁ ਭਗਤੀ ਹਰ ਉਸ ਸਖਸ਼ ਵਿਚ ਮੌਜੂਦ ਹੈ ਜੋ ਭਗਤੀ ਪ੍ਰਧਾਨ ਤੇ ਪ੍ਰੇਮ ਸਤਾ ਦੇ ਕਾਇਲ ਹੈ। ਭਗਤ ਸੂਰਦਾਸ ਜੀ ਦੇ ਲਿਖਣ ਅਨੁਸਾਰ –

***ਨ ਲਾਜ ਤੀਨ ਲੋਕ ਕੀ ਨ ਵੇਦ ਕੇ ਕਹਿਓ ਕਰੈ।***
***ਨ ਸੰਕ ਭੂਤ ਪ੍ਰੇਤ ਕੀ ਨ ਦੇਵ ਜੱਛ ਤੇ ਡਰੈ।***
***ਸੁਨੈ ਨ ਕਾਨ ਔਰ ਕੀ, ਦ੍ਰਸੈ ਨ ਔਰ ਇੱਛਨਾ।***
***ਕਰੈ ਨ ਬਾਦ ਔਰ ਕੀ, ਸੁ ਭਕਤਿ ਪ੍ਰੇਮ ਲੱਛਨਾ।***

ਭਗਤ ਸੁੰਦਰਦਾਸ ਜੀ ਪ੍ਰੇਮਾ ਭਗਤੀ ਦੀ ਇਸ ਬਿਰਹੁ ਭਗਤੀ ਬਾਰੇ ਲਿਖਦੇ ਹਨ –

***ਕਬਹੂੰਕ ਹੰਸ ਉਠ ਕਰੈ ਰੋਵਨ ਫਿਰ ਲਾਗੈ।***
***ਕਬਹੂੰਕ ਗਦ ਕੰਠ ਸ਼ਬਦ ਨਿਕਸੈ ਨਹਿ ਆਗੈ।***
***ਕਬਹੂੰਕ ਹਿਰਦੈ ਉਮੰਗ ਬਹੁਤ ਊਚੇ ਸੁਰ ਗਾਵੈ।***
***ਕਬਹੂੰਕ ਹ੍ਵੈ ਮੁਖ ਮੌਨ ਗਗਨ ਜੈਸੋ ਰਹਿ ਜਾਵੈ।***
***ਚਿੱਤ ਬਿੱਤ ਹਰਿ ਮੋਂ ਲਾਗਿਓ, ਸਾਵਧਾਨ ਕੈਸੇ ਰਹੈ।***
***ਯਹ ਪ੍ਰੇਮ ਲੱਛਨਾਂ ਭਗਤਿ ਹੈ ਸ਼ਿੱਸ਼ ਸੁਨੋ ਸੁੰਦਰ ਕਹੈ।***

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਪੰਨਾ – 864***

ਕਾਬਲ 'ਚ ਰਹਿ ਰਹੇ ਗੋਂਦਾ ਨਾਮੀ ਸਿੱਖ ਜੋ ਅਫੁਰ ਅਵਸਥਾ ਪਾਰ ਕਰ ਚੁਕੇ ਹੋਏ ਸਨ। ਇਕ ਦਿਨ ਅੰਮ੍ਰਿਤ ਵੇਲੇ ਤੋਂ ਨਾਮ-ਰਸ ਵਿਚ ਬੈਠਿਆਂ ਗੁਰੂ ਹਰਿ ਰਾਏ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਐਸੇ ਸਮਾਧੀ ਸਥਿਤ ਹੋਏ ਕਿ ਸਮੇਂ ਦੇ ਵੇਗ ਨੇ ਸ਼ਾਮ ਦੇ ਚਾਰ ਵਜਾ ਦਿੱਤੇ ਪਰ ਦੂਜੀ ਤਰਫ ਕੀਰਤਪੁਰ ਵਿਖੇ ਗੁਰੂ ਹਰਿ ਰਾਏ ਜੀ ਅੰਮ੍ਰਿਤ ਵੇਲੇ ਤੋਂ ਦੀਵਾਨ ਵਿਚ ਬੈਠਿਆਂ ਸਮਾਧੀ ਸਥਿਤ ਹੋਏ, ਸੰਗਤਾਂ ਵੀ ਇਸ ਪ੍ਰਕਾਰ ਸਤਿਗੁਰੂ ਜੀ ਦੇ ਨਾਲ ਹੀ ਬੈਠੀਆਂ ਉਡੀਕ ਕਰ ਰਹੀਆਂ ਸਨ

ਕਿ ਕਦੋਂ ਸਤਿਗੁਰੂ ਜੀ ਸਮਾਧੀ ਤੋਂ ਉਠਦੇ ਹਨ ਤੇ ਕਦੋਂ ਪ੍ਰਸ਼ਾਦ ਪਾਣੀ ਛਕਦੇ ਹਨ। ਸ਼ਾਮ ਦੇ ਚਾਰ ਵਜੇ ਤੋਂ ਬਾਅਦ ਹੀ ਨੇਤਰ ਖੋਲ੍ਹੇ ਅਤੇ ਪ੍ਰਸ਼ਾਦ ਛਕਿਆ।

***ਗੁਰ ਕੇ ਚਰਨ ਹਿਰਦੈ ਵਸਾਏ॥ ਪੰਨਾ - 1270***

ਇਸੇ ਤਰ੍ਹਾਂ ਇਕ ਸਮੇਂ ਗੁਰੂ ਗੋਬਿੰਦ ਸਿੰਘ ਜੀ ਸਮੇਂ ਬਾਈਧਾਰ ਦੇ ਪਹਾੜੀ ਰਾਜੇ ਜੋ ਗੁਰੂ ਜੀ ਦਾ ਵਿਰੋਧ ਕਰ ਰਹੇ ਸੀ ਸਭ ਨੇ ਇਕੱਠਿਆਂ ਹੋ ਇਕ ਮਤਾ ਪਕਾਇਆ ਕਿ ਕਿਉਂ ਨ ਸਾਰੇ ਇਕੱਠੇ ਹੋ ਕੇ ਇਕ ਦਿਨ ਅਚਾਨਕ ਹੀ ਗੁਰੂ ਗੋਬਿੰਦ ਸਿੰਘ ਜੀ ਤੇ ਹੱਲਾ ਬੋਲਿਆ ਜਾਵੇ, ਇਸ ਤਰ੍ਹਾਂ ਗੁਰੂ ਜੀ ਤੋਂ ਅਨੰਦਪੁਰ ਖਾਲੀ ਕਰਵਾ ਲਵਾਂਗੇ। ਪਰ ਦੇਵੀਦਾਸ ਜੋ ਇਨ੍ਹਾਂ ਦਾ ਮੁੱਖ ਮੰਤਰੀ ਵੀ ਸੀ ਤੇ ਮੁੱਖ ਸਲਾਹਕਾਰ ਵੀ ਸੀ ਨੇ ਇਸ ਮਤੇ ਦੀ ਵਿਰੋਧਤਾ ਕੀਤੀ ਅਤੇ ਉਨ੍ਹਾਂ ਨੂੰ ਇਉਂ ਕਰਨ ਤੋਂ ਮਨ੍ਹਾ ਕੀਤਾ। ਰਾਜਿਆਂ ਨੇ ਸੋਚਿਆਂ ਕਿ ਅੰਦਰੋਂ ਗੁਰੂ ਜੀ ਦਾ ਸੂਹੀਆ ਹੋਣਾ ਹੈ, ਜਿਸ ਕਰਕੇ ਇਹ ਸਾਨੂੰ ਰੋਕ ਰਿਹਾ ਹੈ। ਉਨ੍ਹਾਂ ਨੇ ਇਸ ਨੂੰ ਬਾਗੀ ਕਰਾਰ ਦੇ ਕੇ ਮੌਤ ਦੀ ਸਜ਼ਾ ਸੁਣਾ ਦਿੱਤੀ। ਇਹ ਆਖਿਆ ਗਿਆ ਕਿ ਫਲਾਣੀ ਪਹਾੜੀ ਤੇ ਲਿਜਾ ਕੇ ਇਸ ਦੀਆਂ ਅੱਖਾਂ ਵਿਚ ਗਰਮ ਸਲਾਈਆਂ ਫੇਰ ਕੇ ਉਸ ਪਹਾੜੀ ਤੋਂ ਹੇਠਾਂ ਰੇੜ੍ਹ ਦਿੱਤਾ ਜਾਵੇ।

ਜਦੋਂ ਸਮਾਂ ਆਇਆ ਤਾਂ ਦੇਵੀਦਾਸ ਜੀ ਨੇ ਜਲਾਦਾਂ ਨੂੰ ਕਿਹਾ ਕਿ ਜਿਸ ਵੇਲੇ ਮੈਂ ਸਮਾਧੀ ਸਥਿਤ ਹੋ ਜਾਵਾਂ ਤਾਂ ਤੁਸਾਂ ਇਹ ਕੰਮ ਕਰ ਦੇਣਾ।

***ਗੁਰ ਕੇ ਚਰਨ ਰਿਦੈ ਲੈ ਧਾਰਉ॥ ਪੰਨਾ - 864***

ਦੇ ਵਾਕ ਅਨੁਸਾਰ ਉਸਨੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਸਮਾਧੀ ਸਥਿਤ ਹੋ ਗਏ। ਜਲਾਦਾਂ ਨੇ ਉਨ੍ਹਾਂ ਦੀਆਂ ਅੱਖਾਂ ਵਿਚ ਸੁਰਮਚੂ ਵਾਂਗੂ ਗਰਮ ਗਰਮ ਸਲਾਈਆਂ ਫੇਰ ਦਿੱਤੀਆਂ ਤੇ ਇਹ ਸੋਚਕੇ ਕਿ ਇਹ ਹੁਣ ਆਪੇ ਹੀ ਰਿੜ੍ਹ ਕੇ ਖਤਮ ਹੋ ਜਾਵੇਗਾ ਉਸ ਨੂੰ ਉਥੇ ਹੀ ਛੱਡ ਵਾਪਸ ਆ ਗਏ। ਪਰ ਗੁਰੂ ਦੇ ਪਿਆਰੇ ਸਿੱਖ ਦੇਵੀ ਦਾਸ ਜੀ ਜਦੋਂ ਸੁਰਤ ਵਿਚ ਆਏ ਤਾਂ ਆਪਣੇ ਆਪ ਨੂੰ ਠੀਕ ਠਾਕ ਵੇਖ ਕੇ ਹੈਰਾਨ ਵੀ ਹੋਏ ਤੇ ਸ੍ਰੀ ਸਤਿਗੁਰੂ ਜੀ ਦੇ ਸ਼ੁਕਰਗੁਜ਼ਾਰ ਵੀ ਹੋਏ। ਸਿੱਧੇ ਹੀ ਗੁਰਧਾਮ ਅਨੰਦਪੁਰ ਸਾਹਿਬ ਪੁੱਜ ਕੇ ਜਦੋਂ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਚਰਨਾਂ ਤੇ ਪੱਟੀਆਂ ਬੱਝੀਆਂ ਵੇਖ ਕੇ ਪੁਛਿਆ ਤਾਂ ਜਦੋਂ ਪਤਾ ਲੱਗਾ ਕਿ ਸਲਾਈਆਂ ਮੇਰੀਆਂ ਅੱਖਾਂ ਵਿਚ ਫਿਰੀਆਂ ਸਨ ਅਰ ਗੁਰੂ ਚਰਨਾਂ ਦਾ ਧਿਆਨ ਧਰਨ ਕਰਕੇ ਉਨ੍ਹਾਂ ਗਰਮ ਸਲਾਈਆਂ ਦਾ ਅਸਰ ਗੁਰੂ ਜੀ ਦੇ ਚਰਨਾਂ ਤੇ ਹੋਇਆ ਹੈ। ਵੈਰਾਗੀ ਹੋ ਗਿਆ, ਮੁਆਫੀਆਂ ਮੰਗਣ ਲਗ ਪਿਆ। ਗੁਰਬਾਣੀ ਵਿਚ ਇਸ ਗੱਲ ਦਾ ਫੈਸਲਾ ਕਰ ਦਿੱਤਾ ਹੈ ਕਿ -

***ਗੁਰ ਕੇ ਚਰਣ ਕਮਲ ਮਨ ਧਿਆਇ॥***
***ਦੂਖੁ ਦਰਦੁ ਇਸੁ ਤਨ ਤੇ ਜਾਇ॥ ਪੰਨਾ - 741***

ਗੁਰੂ ਹਰਿ ਗੋਬਿੰਦ ਸਾਹਿਬ ਜੀ ਲਈ ਇਕ ਸਿੱਖ ਨੇ ਬਹੁਤ ਵਧੀਆ ਦੁਸ਼ਾਲੇ ਭੇਟਾ ਕਰਨ ਲਈ ਲਿਆਂਦੇ ਜੋ ਰਸਤੇ ਵਿਚ ਪੱਟੀ ਦੇ ਨਵਾਬ ਨੇ ਖੋਹ ਲਏ। ਪਤਾ ਲੱਗਣ ਤੇ ਗੁਰੂ ਜੀ ਨੇ ਭਾਈ ਬਿਧੀ ਚੰਦ ਜੀ ਨੂੰ ਭੇਜਿਆ। ਉਨ੍ਹਾਂ ਉਥੇ ਜਾ ਕੇ ਬੜੀ ਹੀ ਵਿਉਂਤ ਨਾਲ ਉਹ ਦੁਸ਼ਾਲੇ ਪ੍ਰਾਪਤ ਕਰ ਵਾਪਸ ਮੁੜਿਆ ਤਾਂ ਪਿੱਛੇ ਨਵਾਬ ਦੀ ਪੁਲੀਸ ਮਗਰ ਲੱਗ ਗਈ। ਭਾਈ ਜੀ ਉਨ੍ਹਾਂ ਤੋਂ ਦੁਸ਼ਾਲਿਆਂ ਦਾ ਬਚਾਅ ਕਰਨ ਲਈ ਕੋਈ ਲੁਕਵੀਂ ਥਾਂ ਦੀ ਭਾਲ ਕਰ ਰਿਹਾ ਸੀ ਕਿ ਰਸਤੇ ਵਿਚ ਇਕ ਭਠਿਆਰਨ ਨੂੰ ਜਦੋਂ ਪੁਛਿਆ ਤਾਂ ਉਸ ਨੇ ਆਪਣੀ ਭੱਠੀ ਵੱਲ ਇਸ਼ਾਰਾ ਕਰ ਦਿੱਤਾ। ਭਾਈ ਜੀ ਨੇ ਸਤਿਗੁਰੂ ਜੀ ਦੀ ਮੂਰਤ ਨੂੰ ਮਨ ਵਿਚ ਵਸਾ ਕੇ ਉਸ ਬਲਦੀ ਭੱਠ ਵਿਚ ਹੀ ਵੜ ਗਏ। ਓਧਰ ਸਤਿਗੁਰੂ ਜੀ ਦੀਵਾਨ ਵਿਚ ਬੈਠਿਆਂ ਸੰਗਤਾਂ, ਸਿੱਖਾਂ, ਸੇਵਕਾਂ ਨੂੰ ਕਿਹਾ ਕਿ ਜਲ ਦੀਆਂ ਗਾਗਰਾਂ ਲਈ ਆਓ ਤੇ ਮੇਰੇ ਸਰੀਰ ਤੇ ਪਾਈ ਜਾਓ। ਉਸ ਭੱਠੀ ਦੀ ਅੱਗ ਦੀ ਤਪਸ਼ ਨੂੰ ਆਪ ਜੀ ਨੇ ਇਸ ਤਰ੍ਹਾਂ ਠੰਡਿਆ ਕਰ, ਆਪਣੇ ਭਗਤ ਦੀ ਰਾਖੀ ਕੀਤੀ, ਰੱਤੀ ਭਰ ਵੀ ਸੇਕ ਨਹੀਂ ਲੱਗਣ ਦਿਤਾ। ਸੋ ਇਹੋ ਜਿਹੇ ਗੁਰਸਿੱਖ ਆਪਣੇ ਗੁਰੂ ਦੇ ਨਾਲ 'ਪ੍ਰੇਮ ਭਗਤੀ' ਵਿਚ ਲੀਨ ਹੋਏ ਕਿਹੋ ਜਿਹੇ ਕਾਰਨਾਮੇ ਕਰ ਦਿੰਦੇ ਹਨ ਅਤੇ ਗੁਰੂ ਵੀ ਆਪਣੇ ਭਗਤਾਂ ਦੀ ਪੈਜ ਰਖਦਾ ਆਇਆ ਹੈ। ਇਸ ਤਰ੍ਹਾਂ ਸਭ ਪਾਸੇ ਬ੍ਰਹਮ ਹੈ ਬ੍ਰਹਮ ਦਾ ਪਸਾਰਾ ਹੋ ਜਾਇਆ ਕਰਦਾ ਹੈ।

***ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ - 846***

LLLLLL

---

(ਪੰਨਾ 29 ਦੀ ਬਾਕੀ)

ਤਕ ਕਿ ਸੰਗਤ ਵਿਚੋਂ ਜਿਹੜੇ ਇਸ ਇਕ ਪਲ ਦੇ ਲਿਸ਼ਕਾਰੇ ਨੂੰ ਸਹਾਰ ਨਾ ਸਕੇ, ਉਨ੍ਹਾਂ ਦੀਆਂ ਚੀਕਾਂ ਨਿਕਲ ਪਈਆਂ। ਸਾਰਾ ਵਾਤਾਵਰਣ ਅਨੁਰਾਗ ਵੈਰਾਗ ਵਿਚ ਬਦਲ ਗਿਆ। ਨੇਤਰਾਂ ਵਿਚੋਂ ਪ੍ਰੇਮ ਦੇ ਹੰਝੂਆਂ ਦੀ ਪ੍ਰੇਮ ਪੀੜਾ ਸਹਿੰਦੀਆਂ ਹੋਈਆਂ ਸੰਗਤਾਂ ਵਿਦਾ ਹੋ ਗਈਆਂ।

ਖਾਸ ਗੱਲ ਇਸ ਘੜੀ ਦੀ, ਇਸ ਅਲੌਕਿਕ ਪਲ ਦੀ ਜਿਸ ਕਰਕੇ ਮਨ ਵਿਚ ਇਹ ਸਵਾਲ ਉਠਿਆ ਕਿ ਹੁਣ ਤਕ ਰੂਹਾਨੀ ਸੰਸਾਰ ਵਿਚ ਪ੍ਰਮੇਸ਼ਰ ਨੇ ਇਕੱਲੇ ਇਕੱਲੇ ਨੂੰ ਹੀ ਦਰਸ਼ਨ ਦੀਦਾਰੇ ਦਿਤੇ ਜਾਂ ਉਨ੍ਹਾਂ ਨੂੰ ਆਪਣਾ ਲਿਸ਼ਕਾਰਾ ਵਿਖਾਇਆ ਜਿਵੇਂ ਮੈਦਾਨੇ ਜੰਗ ਵਿਚ ਸ੍ਰੀ ਕ੍ਰਿਸ਼ਨ ਨੇ ਅਰਜਨ ਅਤੇ ਸੰਜੈ ਨੂੰ ਹੀ ਇਹ ਦਿਬਯ ਨੇਤਰ ਦਿਤੇ ਸਨ, ਜਿਸ ਨਾਲ ਉਹ ਉਸ ਦੇ ਵਿਰਾਟ ਰੂਪ ਨੂੰ ਵੇਖ ਸਕੇ ਪਰ ਇਸ ਪ੍ਰੇਮ ਦੀ ਅਲੌਕਿਕਤਾ ਦਾ ਲੱਖਾਂ ਵਿਚ ਮੌਜੂਦ ਸੰਗਤ ਨੇ 'ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ' ਦਾ ਪੂਰਾ ਪੂਰਾ ਅਨੰਦ ਮਾਣਿਆ ਅਤੇ ਉਸ ਲਿਸ਼ਕਾਰੇ ਦੀ ਲਪੇਟ ਤੋਂ ਕੋਈ ਭੀ ਨਾ ਬਚ ਸਕਿਆ। ਲੱਖਾਂ ਪ੍ਰੇਮੀਆਂ ਦਾ ਸੁਧ ਬੁਧ ਭੁੱਲ ਜਾਣਾ, ਕੇਵਲ ਹੰਝੂਆਂ ਦਾ ਹੀ ਨੈਣਾਂ ਤੋਂ ਛਮ ਛਮ ਕਰਦਾ ਵਿਖਾਈ ਦੇਣਾ, ਇਹੋ ਹੀ ਪ੍ਰੇਮ ਦਾ ਅਲੌਕਿਕ ਅਤੇ ਵਿਲੱਖਣ ਲਿਸ਼ਕਾਰਾ ਸੀ ਜਿਹੜਾ ਜਗਿਆਸੂਆਂ ਦੇ ਦਿਲਾਂ ਤੇ ਅਮਿੱਟ ਛਾਪ ਛੱਡ ਗਿਆ। ਅਜਿਹਾ ਅਲੌਕਿਕ ਨਜ਼ਾਰਾ ਪਤਾ ਨਹੀਂ ਜੀਵਨ ਵਿਚ ਫੇਰ ਕਦੇ ਵੇਖਣ ਨੂੰ ਮਿਲੇ ਜਾਂ ਨਾ ਮਿਲੇ ਪਰ ਇਹ ਘੜੀ, ਇਹ ਪਲ ਇਕ ਅਭੁੱਲ ਯਾਦ ਵਾਂਗੂੰ ਸਾਡੇ ਦਿਲਾਂ ਵਿਚ ਵਾਸ ਕਰਦੀ ਰਹੇਗੀ।

LLLLLL

# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ ਨਵੰਬਰ ਅੰਕ, ਪੰਨਾ - 33)*

**ਅਧਿਆਏ 12**

ਅਰਜਨ ਉਪਵਾਚ -

1. ਇਸ ਪ੍ਰਕਾਰ ਭਗਵਾਨ ਦੇ ਬਚਨਾਂ ਨੂੰ ਸੁਣ ਕੇ ਅਰਜਨ ਬੋਲਿਆ, ਹੇ ਮਨਮੋਹਨ! ਜੋ ਅਨਿੰਨ ਪ੍ਰੇਮੀ ਭਗਤ ਜਨ ਇਸ ਪੂਰਬ ਯੁਕਤ ਪ੍ਰਕਾਰ ਨਾਲ ਨਿਰੰਤਰ ਆਪ ਦੇ ਭਜਨ ਧਿਆਨ ਵਿਚ ਲਗੇ ਹੋਏ, ਆਪ ਸਰਗੁਨ ਰੂਪ ਪ੍ਰਮੇਸ਼ਰ ਨੂੰ ਅਤਿ ਸ੍ਰੇਸ਼ਟ ਭਾਵ ਨਾਲ ਉਪਾਸ਼ਦੇ ਹਨ ਅਤੇ ਜੋ ਅਬਿਨਾਸ਼ੀ, ਸਚਿਦਾਨੰਦ, ਨਿਰਾਕਾਰ ਨੂੰ ਹੀ ਉਪਾਸਦੇ ਹਨ ਇਹਨਾਂ ਦੋਹਾਂ ਪ੍ਰਕਾਰ ਦੇ ਭਗਤਾਂ ਵਿਚੋਂ ਉਤਮ ਯੋਗ ਵੇਤਾ ਕੌਣ ਹੈ?

ਅਰਜਨ ਜੋ ਇਹ ਦ੍ਰਿਸ਼ ਦੇਖਦਾ ਹੈ, ਉਹ ਬਹੁਤ ਥੋੜ੍ਹੀ ਦੇਰ ਲਈ ਸੀ। ਉਸ ਨੂੰ ਛੇਤੀ ਹੀ ਸੰਸਾਰ ਵਿਚ ਵਾਪਸ ਆਉਣਾ ਪਿਆ ਤੇ ਸੰਸਾਰਕ ਕਰਮ ਕਰਨੇ ਪਏ। ਪਰ ਇਕ ਅਲੌਕਿਕ ਘਟਨਾ ਜ਼ਰੂਰ ਅਰਜਨ ਦੇ ਜੀਵਨ ਵਿਚ ਵਰਤ ਗਈ ਤੇ ਉਸ ਨੂੰ ਕ੍ਰਿਸ਼ਨ ਤੇ, ਤੇ ਉਨ੍ਹਾਂ ਦੀ ਸਿਖਿਆ ਤੇ ਬਹੁਤ ਵਿਸ਼ਵਾਸ਼ ਹੋ ਗਿਆ। ਜੋ ਵੀ ਘਟਨਾਵਾਂ ਤੇ ਦ੍ਰਿਸ਼ ਇਛੁਕ ਦੇ ਜੀਵਨ ਵਿਚ ਵਾਪਰਦੇ ਹਨ ਇਹ ਆਤਮ ਮਾਰਗ ਤੇ ਚੱਲਣ ਦੇ ਇਕ ਮਾਤ੍ਰ ਚਿੰਨ ਹੁੰਦੇ ਹਨ ਪਰ ਇਹ ਕੋਈ ਪ੍ਰਾਪਤੀ ਨਹੀਂ, ਪੂਰਤੀ ਨਹੀਂ। ਪ੍ਰਾਪਤੀ ਤਾਂ ਆਤਮ ਸਿੱਧੀ ਹੈ।

ਬਾਰ੍ਹਵੇਂ ਅਧਿਆਇ ਦਾ ਪਹਿਲਾ ਸ਼ਲੋਕ ਅਰਜਨ ਵਲੋਂ ਇਕ ਪ੍ਰਸ਼ਨ ਹੈ, ਇਹ ਪ੍ਰਸ਼ਨ ਕ੍ਰਿਸ਼ਨ ਦਾ ਵਿਸ਼ਾਲ ਰੂਪ ਦੇਖਣ ਤੋਂ ਬਾਅਦ ਉਠਿਆ। ਅਰਜਨ ਇਹ ਜਾਨਣਾ ਚਾਹੁੰਦਾ ਹੈ ਕਿ ਉਹ ਨਿਰਗੁਣ ਤੇ ਸਮਾਧੀ ਲਗਾਏ ਕਿ ਸਰਗੁਣ ਸਰੂਪ ਤੇ ਲਗਾਏ। ਸਤਿ ਤਾਂ ਸਾਰੀਆਂ ਇੰਦ੍ਰੀਆਂ ਤੋਂ ਪਰ੍ਹੇ ਹੈ, ਮਨ ਤੋਂ ਪਰ੍ਹੇ ਹੈ, ਬੁੱਧੀ ਤੋਂ ਪਰ੍ਹੇ ਹੈ, ਜਦੋਂ ਤਕ ਤੁਸੀਂ ਸਤਿ ਦੀ ਪ੍ਰਾਪਤੀ ਨਹੀਂ ਕਰ ਲੈਂਦੇ, ਉਦੋਂ ਤਕ ਮੁਕਤੀ ਸੰਭਵ ਨਹੀਂ। ਜੇ ਆਤਮ ਸਿੱਧੀ ਪ੍ਰਾਪਤ ਹੋ ਵੀ ਜਾਵੇ ਤਾਂ ਵੀ ਪ੍ਰਸ਼ਨ ਉਠਦਾ ਹੈ, ਮਨੁੱਖ ਨੂੰ ਸੰਸਾਰ ਵਿਚ ਕਿਵੇਂ ਵਿਚਰਨਾ ਚਾਹੀਦਾ ਹੈ? ਉਹ ਕਿਵੇਂ ਰਹੇ, ਕਿਵੇਂ ਕਰਮ ਕਰੇ? ਸਮਝਣ ਵਾਲੀ ਗੱਲ ਤਾਂ ਇਹ ਹੈ ਕਿ ਉਹ ਸੰਸਾਰ ਵਿਚ ਕਿਵੇਂ ਵਿਚਰੇ।

2. ਇਸ ਪ੍ਰਕਾਰ ਅਰਜਨ ਦੇ ਪੁਛਣ ਤੇ ਸ੍ਰੀ ਕ੍ਰਿਸ਼ਨ ਭਗਵਾਨ ਬੋਲੇ, ਹੇ ਅਰਜਨ! ਮੇਰੇ ਵਿਚ ਮਨ ਨੂੰ ਇਕਾਗਰ ਕਰਕੇ ਨਿਰੰਤਰ ਮੇਰੇ ਭਜਨ, ਧਿਆਨ ਵਿਚ ਲਗੇ ਹੋਏ ਜੋ ਭਗਤ ਜਨ ਅਤੀ ਸ੍ਰੇਸ਼ਠ ਸ਼ਰਧਾ ਨਾਲ ਜੁੜੇ ਹੋਏ ਸਰਗੁਨ ਰੂਪ ਪਰਮੇਸ਼ਰ ਨੂੰ ਭਜਦੇ ਹਨ ਉਹ ਮੈਨੂੰ ਯੋਗੀਆਂ ਤੋਂ ਵੀ ਅਤੀ ਉਤਮ ਯੋਗੀ ਮਾਨਯ ਹਨ ਅਰਥਾਤ ਉਹਨਾਂ ਨੂੰ ਮੈਂ ਅਤੀ ਸ੍ਰੇਸ਼ਟ ਮੰਨਦਾ ਹਾਂ।

ਬਹੁਤ ਸਾਰੇ ਲੋਕੀ ਨਿਰਾਕਾਰ ਤੇ ਧਿਆਨ ਲਗਾਉਣਾ ਸੋਚ ਵੀ ਨਹੀਂ ਸਕਦੇ। ਘਟ ਹੀ ਇਹੋ ਜਿਹੇ ਵਡਭਾਗੇ ਹਨ ਜਿਹੜੇ ਉਹ ਅਨੰਤ ਦੀ ਅਵਸਥਾ ਨੂੰ ਪ੍ਰਾਪਤ ਹੁੰਦੇ ਹਨ। ਭਗਤੀ ਦਾ ਮਾਰਗ ਉਨ੍ਹਾਂ ਲਈ ਉਤਮ ਹੈ ਜਿਹੜੇ ਨਿਰੋਲ ਆਤਮ ਸਿੱਧੀ ਪ੍ਰਾਪਤ ਨਹੀਂ ਕਰ ਸਕਦੇ। ਕਿਸੇ ਵੀ ਆਕਾਰ ਤੋਂ ਬਿਨਾਂ ਧਿਆਨ ਲਗਾਉਣਾ ਤੇ ਸੋਚਣਾ ਬਹੁਤ ਔਖਾ ਲਗਦਾ ਹੈ। ਇਹ ਮਹਿਸੂਸ ਹੁੰਦਾ ਹੈ ਕਿ ਮਨ ਕਿਸ ਤੇ ਇਕਾਗਰ ਕੀਤਾ ਜਾਵੇ। ਕ੍ਰਿਸ਼ਨ ਜੀ ਅਰਜਨ ਨੂੰ ਕਹਿੰਦੇ ਹਨ ਕਿ ਉਹ ਦ੍ਰਿਸ਼ਟ ਰੂਪ ਤੇ ਹੀ ਆਪਣਾ ਮਨ ਇਕਾਗਰ ਕਰੇ ਤੇ ਪੂਰੇ ਭਰੋਸੇ ਤੇ ਨਿਸ਼ਠਾ ਨਾਲ ਧਿਆਨ ਲਗਾਵੇ। ਇਛੁਕ ਸ਼ਿਸ਼ ਆਪਣਾ ਮਨ ਇਕਾਗਰ ਨਹੀਂ ਕਰ ਸਕਦਾ ਜੇ ਉਸ ਦਾ ਭਰੋਸਾ ਨਾ ਹੋਵੇ, ਉਸ ਦੀ ਨਿਸ਼ਠਾ ਨਾ ਹੋਵੇ। ਧਿਆਨ ਕੇਵਲ ਇਕ ਆਦਤ ਨਹੀਂ ਹੋ ਸਕਦੀ, ਬਿਨਾਂ ਭਰੋਸੇ ਤੇ ਨਿਸ਼ਠਾ ਤੋਂ ਧਿਆਨ ਨਹੀਂ ਲਗਾਇਆ ਜਾ ਸਕਦਾ। ਭਾਵੇਂ ਤੁਸੀਂ ਭਗਤੀ ਮਾਰਗ ਤੇ ਚੱਲੋ ਭਾਵੇਂ ਗਿਆਨ ਮਾਰਗ ਤੇ ਚੱਲੋ। ਇਕਾਗਰ ਮਨ ਦਾ ਹੋਣਾ ਅਤਿ ਅਵੱਸ਼ਕ ਹੈ। ਬਿਨਾਂ ਧਿਆਨ ਦੇ ਇਕਾਗਰ ਮਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਆਤਮ ਮਾਰਗ ਤੇ ਚੱਲਣ ਲਈ ਇਕਾਗਰ ਮਨ ਤੇ ਧਿਆਨ ਦੋਨੋਂ ਹੀ ਬਹੁਤ ਲੋੜੀਂਦੇ ਹਨ। ਇਕ ਆਮ ਸਾਧਕ ਜਾਂ ਇਛੁਕ ਕੋਲ ਠੋਸ ਇਕਾਗਰਤਾ ਤੇ ਧਿਆਨ ਹੋਣਾ ਲੋੜੀਂਦਾ ਹੈ, ਇਸ ਤੋਂ ਪਹਿਲਾਂ ਕਿ ਉਸ ਦਾ ਮਨ ਕਿਸੇ ਦੀ ਉਚੀ ਪ੍ਰਾਪਤੀ ਦੀ ਚੇਸ਼ਟਾ ਕਰੇ।

ਕ੍ਰਿਸ਼ਨ ਜੀ ਕਹਿੰਦੇ ਹਨ ਜਿਹੜੇ ਕੇਵਲ ਉਨ੍ਹਾਂ ਨੂੰ ਹੀ ਸਮਰਪਣ ਕਰ ਦਿੰਦੇ ਹਨ, ਕੇਵਲ ਉਨ੍ਹਾਂ ਦੀ ਹੀ ਉਪਾਸਨਾ ਕਰਦੇ ਹਨ, ਉਹ ਉਤਮ ਭਗਤ ਹੁੰਦੇ ਹਨ। ਇਹੋ ਜਿਹੇ ਭਗਤਾਂ ਦੇ ਤਿੰਨ ਵੱਡੇ ਗੁਣ ਹੁੰਦੇ ਹਨ, ਮਨ ਨਾਲ ਪੂਰਨ ਸਮਰਪਣ, ਜੀਵਨ ਦਾ ਪੂਰਾ ਸਮਰਪਣ ਤੇ ਪੂਰੇ ਭਰੋਸੇ ਨਾਲ ਭਗਤੀ। ਕੇਵਲ ਇਸ ਤਰ੍ਹਾਂ ਕਰਨ ਨਾਲ ਹੀ ਭਗਤੀ ਦਾ ਪੂਰਾ ਫਲ ਪ੍ਰਾਪਤ ਹੁੰਦਾ ਹੈ, ਇਸ ਤਰ੍ਹਾਂ ਕਰਨ ਤੋਂ ਬਾਅਦ ਹੀ ਕਿਸੇ ਨੂੰ ਪੂਰਨ ਭਗਤ ਕਿਹਾ ਜਾ ਸਕਦਾ ਹੈ। ਕ੍ਰਿਸ਼ਨ ਜੀ ਅਰਜਨ ਨੂੰ ਸਲਾਹ ਦਿੰਦੇ ਹਨ, ਉਸ ਸਾਕਾਰ ਰੂਪ ਦੀ ਭਗਤੀ ਕਰ ਜਿਸ ਵਿਚ ਇਹੋ ਜਿਹੇ ਗੁਣ ਹੋਣ ਜਿਸ ਨਾਲ ਉਸ ਵਿਚ ਭਗਤੀ ਭਾਵ ਤੇ ਸਤਿਕਾਰ ਪੈਦਾ ਹੋਵੇ। ਜੇ ਧਿਆਨ ਲਗਾਉਣ ਲਈ ਇਸ਼ਟ ਦੀ ਚੋਣ ਕਰ ਲਈ ਜਾਵੇ ਪਰ ਉਸ ਦੇ ਗੁਣ ਮਨ ਨੂੰ ਨਾ ਲਗਦੇ ਹੋਣ, ਮਨ ਇਕਾਗਰ ਨਹੀਂ ਹੋ ਸਕਦਾ, ਧਿਆਨ ਨਹੀਂ ਲਗ ਸਕਦਾ। ਉਸ ਇਸ਼ਟ ਦੇ ਗੁਣ ਮਨ ਨੂੰ ਖਿਚਣ ਵਾਲੇ ਹੋਣੇ ਚਾਹੀਦੇ ਹਨ, ਪ੍ਰਮਾਤਮਾ ਦਾ ਕੋਈ ਵੀ ਰੂਪ ਧਿਆਨ ਲਗਾਉਣ ਲਈ ਚੁਣਿਆ ਜਾ ਸਕਦਾ ਹੈ ਜਿਹੜਾ ਰੂਪ ਜਗਿਆਸੂ ਨੂੰ ਟਿਕਾ ਸਕੇ, ਭਰੋਸਾ ਕਰਾ ਸਕੇ, ਪੂਰੀ ਸ਼ਰਧਾ ਰੱਖ ਸਕੇ। ਜਿਹੜਾ ਆਪਣਾ ਪੂਰਾ ਜੀਵਨ ਭਗਤੀ ਤੇ ਧਿਆਨ ਵਿਚ ਲਗਾ ਦਿੰਦਾ ਹੈ, ਕਿਸੇ ਵੀ ਸਰੂਪ ਤੇ ਲਗਾ ਦਿੰਦਾ ਹੈ, ਉਹ ਪੂਰਨਤਾ ਨੂੰ ਪ੍ਰਾਪਤ ਹੋ ਜਾਂਦਾ ਹੈ।

3-4 ਅਤੇ ਜੋ ਪੁਰਸ਼ ਇੰਦ੍ਰੀਆਂ ਦੇ ਸਮੁਦਾਇ ਨੂੰ ਅੱਛੀ ਪ੍ਰਕਾਰ ਤੋਂ ਵਸ ਵਿਚ ਕਰਕੇ ਮਨ ਬੁਧੀ ਤੋਂ ਪਰੇ ਸਰਬ ਵਿਆਪੀ ਅਕਥਨੀਯ ਸਰੂਪ ਅਤੇ ਸਦਾ ਇਕ ਰਸ ਰਹਿਣ ਵਾਲੇ

ਨਿਤ, ਅਚਲ, ਨਿਰਾਕਾਰ, ਅਬਿਨਾਸੀ, ਸਚਿਦਾਨੰਦ ਬ੍ਰਹਮ ਨੂੰ ਨਿਰੰਤਰ ਏਕੀ ਭਾਵ ਨਾਲ ਧਿਆਨ ਕਰਦੇ ਹੋਏ ਉਪਾਸਦੇ ਹਨ ਉਹ ਸੰਪੂਰਨ ਭੂਤਾਂ ਹਿਤ ਵਿਚ ਰਤੇ ਹੋਏ ਅਤੇ ਸਭ ਵਿਚ ਸਮਾਨ ਭਾਵ ਵਾਲੇ ਯੋਗੀ ਮੈਨੂੰ ਹੀ ਪ੍ਰਾਪਤ ਹੁੰਦੇ ਹਨ।

5. ਕਿੰਤੂ ਉਸ ਸਚਿਦਾਨੰਦ ਨਿਰਾਕਾਰ ਬ੍ਰਹਮ ਵਿਚ ਆਸਕਤ ਹੋਏ ਚਿਤ ਵਾਲੇ ਪੁਰਸ਼ਾਂ ਨੂੰ ਸਾਧਨ ਵਿਚ ਕਲੇਸ਼ ਅਰਥਾਤ ਪ੍ਰੀਸ਼ਰਮ ਵਿਸ਼ੇਸ਼ ਹੈ ਕਿਉਂਕਿ ਦੇਹ ਅਭਿਮਾਨੀਆਂ ਵਿਚ ਅਵਿਅਕਤ ਵਿਸ਼ਿਅਕ ਗਤੀ ਦੁਖ ਪੂਰਬਕ ਕੀਤੀ ਜਾਂਦੀ ਹੈ ਅਰਥਾਤ ਜਦੋਂ ਤੀਕਰ ਸਰੀਰ ਵਿਚ ਅਭਿਮਾਨ ਰਹਿੰਦਾ ਹੈ ਤਦੋ ਤਕ ਸ਼ੁਧ ਸਚਦਾਨੰਦ ਨਿਰਾਕਾਰ ਬ੍ਰਹਮ ਵਿਚ ਸਥਿਤੀ ਹੋਣੀ ਕਠਿਨ ਹੈ।

ਜਿਹੜੇ ਨਿਰਗੁਣ ਦੇ ਉਪਾਸਕ ਹਨ, ਨਿਰਗੁਣ ਨੂੰ ਧਿਆਉਂਦੇ ਹਨ, ਉਹ ਸੋਚਦੇ ਹਨ ਕਿ ਸਰਗੁਣ ਉਪਾਸਨਾ ਹੇਠਲੇ ਦਰਜੇ ਦੀ ਉਪਾਸਨਾ ਹੈ, ਨਿਰਗੁਣ ਉਪਸਾਨਾ ਕੇਵਲ ਸਤਿ ਤੇ ਹੀ ਧਿਆਨ ਲਗਾਉਂਦੇ ਹਨ, ਸਤ ਦੀ ਨਾ ਤਾਂ ਕੋਈ ਸ਼ਕਲ ਹੈ, ਨਾ ਕੋਈ ਬਨਾਵਟ ਹੈ, ਨਾ ਨਾਮ ਹੈ - 'ਚਕ੍ਰ, ਚਿਹਨ, ਅਰੁ ਬਰਨ ਜਾਤਿ ਅਰ ਪਾਤਿ ਨਹਿਨ ਜਿਹਾ....। ਭਾਵੇਂ ਕੋਈ ਵੀ ਆਕਾਰ ਤੋਂ ਬਿਨਾਂ ਪੂਜਾ ਨਹੀਂ ਕਰ ਸਕਦਾ, ਧਿਆਨ ਕਰ ਸਕਦਾ ਹੈ। ਜਿਹੜੇ ਪ੍ਰਮਾਤਮਾ ਨੂੰ ਉਸ ਦੇ ਸਰੂਪ ਨੂੰ ਛਡ ਕੇ ਧਿਆਨ ਲਗਾਉਣ ਜਾਂ ਧਿਆਉਣ ਵਿਚ ਰੁਚੀ ਰਖਦੇ ਹਨ ਉਹ ਸਰਗੁਣ ਉਪਾਸਨਾ ਨੂੰ ਨੀਵਾਂ ਹੀ ਸਮਝਦੇ ਹਨ। ਨਿਰਗੁਣ ਉਪਾਸਨਾ ਦਾ ਮਾਰਗ ਔਖਾ ਮਾਰਗ ਹੈ, ਤੇ ਹੋ ਸਕਦਾ ਹੈ ਕਿ ਜਗਿਆਸੂ ਰਾਹ ਵਿਚ ਹੀ ਨਿਰਾਸ ਹੋ ਜਾਵੇ, ਥਿੜਕ ਜਾਵੇ। ਆਮ ਤੌਰ ਤੇ ਮਨ ਨੂੰ ਇਕਾਗਰ ਕਰਨ ਲਈ ਕੋਈ ਆਕਾਰ ਦੀ ਲੋੜ ਹੁੰਦੀ ਹੈ। ਮਨ ਦਾ ਸੁਭਾਅ ਹੈ, ਹਰ ਚੀਜ਼ ਨੂੰ ਆਕਾਰ ਵਿਚ, ਠੋਸ ਵਿਚ ਦੇਖਣ ਦਾ ਜੇ ਮਨ ਬੁਧੀ ਅਤਿ ਤੀਖਣ ਤੇ ਸੋਝੀ ਵਾਲੀ ਹੋਵੇ ਤਾਂ ਕਿਤੇ ਜਾ ਕੇ ਸਰਗੁਣ ਨਿਰਗੁਣ ਦੇ ਅੰਤਰ ਸਮਝ ਸਕਦੀ ਹੈ, ਸਤਿ ਅਸਤਿ ਦਾ ਭੇਦ ਜਾਣ ਸਕਦੀ ਹੈ। ਪਰ ਜਦੋਂ ਬੁੱਧੀ ਤੀਖਣ ਹੁੰਦੀ ਹੈ ਤਾਂ ਮਨੁੱਖ ਆਕਾਰ ਤੋਂ ਪਰ੍ਹੇ ਜਾਣ ਦਾ ਗੁਣ ਰਖਦਾ ਹੈ, ਬਹੁਤ ਥੋੜ੍ਹੇ ਵਡਭਾਗੇ ਹੀ ਹੁੰਦੇ ਹਨ ਜਿਹੜੇ ਨਿਰੋਲ ਵਿਵੇਕ ਤੇ ਚਲਦੇ ਹਨ।

6. ਜੋ ਮੇਰੇ ਵਿਚ ਸਮਾ ਕੇ, ਮੇਰੇ ਨਾਲ ਇਕ ਹੋ ਕੇ ਸਭ ਕਰਮ ਮੈਨੂੰ ਅਰਪਣ ਕਰਦੇ ਹਨ ਤੇ ਇਕਾਗਰ ਹੋ ਕੇ ਅਨੰਨਯ ਯੋਗ ਰਾਹੀਂ ਧਿਆਨ ਕਰਦੇ ਹਨ ਤੇ ਮੇਰੀ ਉਪਾਸਨਾ ਕਰਦੇ ਹਨ।

7. ਹੇ ਪਾਰਥ! ਉਹ ਜਿਨ੍ਹਾਂ ਦਾ ਮਨ ਮੇਰੇ ਅੰਦਰ ਹੀ ਵਸਿਆ ਹੋਇਆ ਹੈ, ਮੈਂ ਉਨ੍ਹਾਂ ਨੂੰ ਇਸ ਮੌਤ ਰੂਪੀ ਸੰਸਾਰ ਸਾਗਰ ਤੋਂ ਜਲਦੀ ਹੀ ਕੱਢ ਲੈਂਦਾ ਹਾਂ।

8. ਤੂੰ ਮੇਰੇ ਵਿਚ ਹੀ ਮਨ ਲਗਾ ਤੇ ਮੇਰੇ ਵਿਚ ਹੀ ਬੁੱਧੀ ਲਗਾ (ਦੇਹ ਤਿਆਗਣ) ਪਿਛੋਂ ਫੇਰ ਤੂੰ ਮੇਰੇ ਵਿਚ ਹੀ ਵਸੇਂਗਾ, ਇਸ ਵਿਚ ਸੰਦੇਹ ਨਹੀਂ।

ਕ੍ਰਿਸ਼ਨ ਜੀ ਭਗਤੀ ਅਤੇ ਗਿਆਨ ਦੇ ਮਾਰਗ ਨੂੰ ਇਕੱਠਾ ਕਰਦੇ ਹਨ, ਅਰਜਨ ਨੂੰ ਨਿਰਗੁਣ ਸਰਗੁਣ ਬਾਰੇ ਦੂੰਦ ਵਿਚ ਦੇਖ ਕੇ ਕ੍ਰਿਸ਼ਨ ਜੀ ਉਸ ਨੂੰ ਦਸਦੇ ਹਨ - 1. ਪ੍ਰਮਾਤਮਾ ਕੇਵਲ ਇਕ ਹੈ ਅਤੇ ਜੀਵਨ ਦਾ ਇਕ ਹੀ ਮਨੋਰਥ ਹੈ। 2. ਇਕ ਨੂੰ ਹੀ ਧਿਆਓ, ਇਕ ਦਾ ਹੀ ਸਿਮਰਨ ਕਰੋ, ਇਕ ਤੋਂ ਬਿਨਾਂ ਇਥੇ ਕੋਈ ਨਹੀਂ 'ਬ੍ਰਹਮ ਦੀਸੈ ਬ੍ਰਹਮ ਸੁਣੀਐ ਏਕੁ ਏਕੁ ਵਖਾਣੀਐ॥ ਆਤਮ ਪਸਾਰਾ ਕਰਨਹਾਰਾ ਪ੍ਰਭ ਬਿਨਾ ਨਹੀਂ ਜਾਣੀਐ॥.......3. ਮਨ ਦੀ ਇਕਾਗਰਤਾ ਹੋਰ ਕਿਸੇ ਤੇ ਨਹੀਂ, ਕੇਵਲ ਉਸ ਇਕ ਤੇ ਹੀ ਹੋਣੀ ਚਾਹੀਦੀ ਹੈ, ਉਸ ਇਕ ਸਚਾਈ ਤੇ 4. ਜਗਿਆਸੂ ਦੀ ਸਾਰੀ ਸਾਧਨਾ ਕੇਵਲ ਉਸ ਇਕ ਲਈ ਹੀ ਹੋਣੀ ਚਾਹੀਦੀ ਹੈ ਉਸ ਪ੍ਰਮਾਤਮਾ ਲਈ 5. ਮਨ ਦੀਆਂ ਸਾਰੀਆਂ ਸ਼ਕਤੀਆਂ ਕੇਵਲ ਪ੍ਰਮਾਤਮਾ ਵਲ ਹੀ ਲਗਣੀਆਂ ਚਾਹੀਦੀਆਂ ਹਨ, ਬੁੱਧੀ ਵੀ ਪ੍ਰਮਾਤਮਾ ਵਲ ਲਗਣੀ ਚਾਹੀਦੀ ਹੈ। 6. ਆਪਣੇ ਸਾਰੇ ਕਰਮ ਕੇਵਲ ਉਸ ਇਕ ਨੂੰ ਸਮਰਪਣ ਕਰੋ, ਉਨ੍ਹਾਂ ਦੇ ਫਲ ਵੀ ਉਸ ਇਕ ਨੂੰ ਅਰਪਣ ਕਰੋ। 7. ਇਕ ਯੋਗੀ ਦੀ ਤਰ੍ਹਾਂ ਹੀ ਬਣੋ, ਆਪਣੇ ਸਰੂਪ ਨੂੰ ਪਛਾਣੋ, ਸੰਸਾਰਕ ਸਰੂਪ ਨੂੰ ਛੱਡੋ, ਜਦੋਂ ਆਪਣੇ ਠੀਕ ਸਰੂਪ ਦੀ ਪਛਾਣ ਹੋ ਜਾਂਦੀ ਹੈ ਫੇਰ ਮਨੁੱਖ ਆਪਣੇ ਕਰਮ ਸੋਝੀ ਨਾਲ ਕਰਦਾ ਹੈ, ਨਿਰਲੇਪ ਹੋ ਜਾਂਦਾ ਹੈ, ਉਹ ਜੇਤੂ ਹੁੰਦਾ ਹੈ, ਸੁਤੰਤਰ ਰਹਿੰਦਾ ਹੈ, ਉਹ ਚੌਰਾਸੀ ਦੇ ਗੇੜ ਤੋਂ ਛੁਟਕਾਰਾ ਪਾ ਜਾਂਦਾ ਹੈ, ਮਾਇਆ ਤੋਂ ਛੁਟਕਾਰਾ ਪਾ ਜਾਂਦਾ ਹੈ।

ਇਕਰੂਪਤਾ ਦੀ ਪਛਾਣ ਇਹ ਅੱਜ ਦੇ ਮਨੋਵਿਗਿਆਨ ਦੀ ਮੁੱਖ ਧਾਰਨਾ ਹੈ। ਪਹਿਲਾਂ ਬੱਚਾ ਆਪਣੀ ਪਛਾਣ ਮਾਤਾ ਪਿਤਾ ਰਾਹੀਂ ਕਰਦਾ ਹੈ, ਫੇਰ ਉਹ ਆਪਣੀ ਆਲੇ ਦੁਆਲੇ ਨਾਲ ਪਛਾਣ ਕਰਦਾ ਹੈ, ਇਥੋਂ ਤਕ ਕਿ ਉਹ ਆਪਣੇ ਆਪ ਨੂੰ ਇਕ ਬਾਹਰੀ ਤੱਤ ਹੀ ਸਮਝਦਾ ਹੈ। ਆਪਣੀ ਪਛਾਣ ਉਹ ਮਨੁੱਖਾਂ ਰਾਹੀਂ ਹੀ ਕਰਦਾ ਹੈ, ਖਾਸ ਤੌਰ ਤੇ ਉਨ੍ਹਾਂ ਮਨੁੱਖਾਂ ਰਾਹੀਂ ਕਰਦਾ ਹੈ ਜਿਹੜੇ ਕੁਝ ਹਸਤੀ ਰਖਦੇ ਹਨ, ਵੱਡੇ ਹਨ ਪਰ ਇਹ ਤਾਂ ਸਾਰਾ ਰੌਲਾ ਗੌਲਾ ਹੀ ਹੈ ਕਿਉਂਕਿ ਉਹ ਤਾਂ ਆਕਾਰ ਤੇ ਸ਼ਕਲਾਂ ਦੀ ਦੁਨੀਆਂ ਵਿਚ ਹੀ ਫਸ ਗਿਆ। ਆਪਣੇ ਅੰਦਰ ਉਹ ਕੁਝ ਗੁਣ ਧਾਰਨ ਕਰ ਲੈਂਦਾ ਹੈ, ਬਾਕੀ ਦੇ ਗੁਣ ਉਹ ਬਾਹਰੀ ਸੰਸਾਰ ਤੇ ਥੋਪ ਦਿੰਦਾ ਹੈ। ਯੋਗ ਦੀ ਧਾਰਨਾ ਅਨੁਸਾਰ ਇਹੋ ਜਿਹੀ ਪਛਾਣ ਇਹੋ ਜਿਹੀ ਤਦਰੂਪਤਾ ਬਿਲਕੁਲ ਗਲਤ ਹੈ ਤੇ ਦੂੰਦ ਪੈਦਾ ਕਰਦੀ ਹੈ, ਦੁਖਦਾਈ ਹੈ।

ਕ੍ਰਿਸ਼ਨ ਜੀ ਸਾਧਕ ਨੂੰ ਕਰੜੇ ਸ਼ਬਦਾਂ ਰਾਹੀਂ ਨਸੀਹਤ ਦਿੰਦੇ ਹਨ ਕਿ ਸੰਸਾਰ ਵਿਚ ਗੁਆਚਣ ਨਾਲੋਂ, ਆਪਣੀ ਪਛਾਣ ਸੰਸਾਰ ਵਿਚ ਕਰਨ ਦੀ ਥਾਂ ਪ੍ਰਮਾਤਮਾ ਨਾਲ ਕਰੋ। ਉਹ ਅਰਜਨ ਨੂੰ ਆਦੇਸ਼ ਦਿੰਦੇ ਹਨ ਕਿ ਉਨ੍ਹਾਂ ਦੇ ਅੰਦਰ ਵਸ ਜਾਵੇ, ਉਨ੍ਹਾਂ ਨਾਲ ਅਭੇਦ ਹੋ ਜਾਵੇ ਤੇ ਇਕ ਹੋ ਜਾਵੇ ਤਾਂ ਜੋ ਕੋਈ ਭੇਦ ਨਾ ਰਹੇ। ਇਸ ਤਰ੍ਹਾਂ ਕਰਨ ਨਾਲ ਸਾਧਕ ਪ੍ਰਮਾਤਮਾ ਦਾ ਸਾਕਾਰ ਰੂਪ ਬਣ ਜਾਂਦਾ ਹੈ ਤੇ ਉਸ ਦੇ ਆਪਣੇ ਕੋਈ ਕਰਮ ਨਾ ਰਹਿ ਕੇ ਸਭ ਕੁਝ ਪ੍ਰਭੂ ਦਾ ਹੀ ਹੋ ਜਾਂਦਾ ਹੈ।

ਬਹੁਤ ਸਾਰੇ ਸਾਧਕ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝ ਨਹੀਂ ਸਕਦੇ। ਉਹ ਸੋਚਦੇ ਹਨ ਕਿ ਉਹ ਆਪਣੇ ਅਧਿਆਪਕ ਨਾਲ ਇਕ ਹੋ ਸਕਦੇ ਹਨ। ਬਹੁਤ ਸਾਰੇ ਅਧਿਆਪਕ ਵੀ ਹੰਕਾਰ ਵਿਚ ਆ ਜਾਂਦੇ ਹਨ ਤੇ ਸ਼ਿਖਸ਼ਕਾਂ ਕੋਲੋਂ ਆਪਣੀ ਪੂਜਾ ਕਰਾਉਣ ਲਗ ਪੈਂਦੇ ਹਨ ਤੇ ਉਨ੍ਹਾਂ ਕੋਲੋਂ ਇਹ ਆਸ

(ਬਾਕੀ ਪੰਨਾ 63 ਤੇ)

# ਵਿਦੇਸ਼ ਫੇਰੀ

10 ਫਰਵਰੀ, 2000 ਵਾਲੇ ਦਿਨ ਅੰਮ੍ਰਿਤ ਵੇਲੇ ਜੱਥੇ ਵਲੋਂ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਭਾਈ ਸੁਰਜੀਤ ਸਿੰਘ ਗਿੱਲ ਜੋ ਕਿ ਹਿਲਮਾਰ ਰਹਿੰਦੇ ਹਨ ਅਤੇ ਚੱਕ ਐਹਲੇਮ ਡੇਅਰੀ ਫਾਰਮ ਵਿਚ ਕੰਮ ਕਰਦੇ ਹਨ, ਉਨ੍ਹਾਂ ਦੇ ਗ੍ਰਿਹ ਵਿਖੇ ਹੋਇਆ, ਇਨ੍ਹਾਂ ਦੀ ਪਤਨੀ ਧਲੇਤੇ ਵਾਲੀ ਬੀਬੀ ਧਰਮ ਕੌਰ ਦੀ ਪੋਤੀ ਹੈ ਜੋ ਕਿ ਬਾਬਾ ਜੀ ਦੇ ਵੱਡੇ ਭੈਣ ਜੀ ਮਾਤਾ ਜਸਵੰਤ ਕੌਰ ਦੇ ਬਹੁਤ ਪ੍ਰੇਮੀ ਹਨ। ਬਾਬਾ ਜੀ ਨੇ ਦੱਸਿਆ ਕਿ ਬੀਬੀ ਜੀ ਨੇ ਬੜਾ ਕੀਰਤਨ ਕਰਵਾਇਆ ਤੇ ਆਪ ਕੀਤਾ ਅਤੇ ਉਨ੍ਹਾਂ ਨੇ ਅਮਰੀਕਾ ਕੈਨੇਡਾ ਵਿਚ ਬੀਬੀਆਂ ਦੇ ਜਥੇ ਬਣਾਏ ਹੋਏ ਹਨ ਜੋ ਹੁਣ ਵੀ ਬੀਬੀਆਂ ਇਕੱਠੀਆਂ ਹੋ ਕੇ ਕੀਰਤਨ ਵਿਚ ਜੁੜ ਕੇ ਹਰੀ ਜੱਸ ਕਰਦੀਆਂ ਹਨ। ਬਾਬਾ ਜੀ ਨੇ ਗਿੱਲਾਂ ਦੇ ਪਿਛੋਕੇ ਬਾਰੇ ਜਾਣਕਾਰੀ ਦਿੰਦਿਆਂ ਬਚਨ ਕੀਤਾ ਕਿ ਇਨ੍ਹਾਂ ਦੀ ਸ਼ਾਖ ਰਾਜਾ ਰਸਾਲੂ ਅਤੇ ਰਾਜਾ ਸਾਲਵਾਹਨ ਜੋ ਪੂਰਨ ਭਗਤ ਦੇ ਪਿਤਾ ਜੀ ਸਨ, ਨਾਲ ਜਾ ਰਲਦੀ ਹੈ। ਉਨ੍ਹਾਂ ਨੇ ਦੱਸਿਆ ਕਿ ਭਾਵੇਂ ਬਾਹਰਲੀ ਜਾਣਕਾਰੀ ਲਈ ਇਹ ਗੱਲਾਂ ਜਾਨਣੀਆਂ ਪੈਂਦੀਆਂ ਹਨ ਪਰੰਤੂ ਅੰਦਰਲੇ ਪਾਸੇ ਸਾਰੇ ਸਰੀਰਾਂ ਵਿਚ ਇਕੋ ਹੀ ਆਤਮਾ ਪਰੀਪੂਰਨ ਹੁੰਦੀ ਹੈ ਅਤੇ ਪ੍ਰਕਿਰਤੀ ਦੇ ਹਿਸਾਬ ਨਾਲ ਸਰੀਰ ਚਲਦੇ ਫਿਰਦੇ ਹਨ ਤੇ ਕਰਮ ਕਰਦੇ ਹਨ।

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥***
***ਪੰਨਾ - 846***

ਤੇ ਜੀਵ ਦੇ ਭਾਗ ਬਣਨ ਤੇ ਇਸ ਨੂੰ ਪੂਰਨ ਆਤਮਾ ਦਾ ਮਿਲਾਪ ਹੁੰਦਾ ਹੈ ਅਤੇ ਜਦੋਂ ਇਹ ਅੰਦਰੋਂ ਬਾਹਰੋਂ ਨਿਰਮਲ ਹੋ ਜਾਂਦਾ ਹੈ ਤੇ ਫੇਰ ਇਸ ਤੇ ਕ੍ਰਿਪਾ ਹੁੰਦੀ ਹੈ ਅਤੇ ਇਸਨੂੰ ਇਹ ਭੇਦ ਖੋਲ੍ਹ ਦਿਤਾ ਜਾਂਦਾ ਹੈ -

***ਕਬਹੂ ਸਾਧਸੰਗਤਿ ਇਹੁ ਪਾਵੈ॥***
***ਉਸੁ ਅਸਥਾਨ ਤੇ ਬਹੁਰਿ ਨ ਆਵੈ॥ ਪੰਨਾ - 278***

ਮਹਾਤਮਾ ਕੇਵਲ ਮਨੁੱਖ ਦੀ ਭਾਵਨਾ ਦੇਖਿਆ ਕਰਦੇ ਹਨ ਪੈਸੇ ਟਕੇ ਨੂੰ ਨਹੀਂ ਦੇਖਿਆ ਕਰਦੇ -

***ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥***
***ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥***
***ਪੰਨਾ - 594***

ਇਸ ਪ੍ਰਥਾਇ ਭਗਤ ਬੇਣੀ ਜੀ ਬਾਰੇ ਪ੍ਰਵਚਨ ਸਰਵਣ ਕਰਵਾਏ ਕਿ ਕਿਸ ਤਰ੍ਹਾਂ ਉਸ ਦੇ ਦ੍ਰਿੜ੍ਹ ਵਿਸ਼ਵਾਸ਼ ਤੇ ਪ੍ਰਭੂ ਜੀ ਨੇ ਕ੍ਰਿਪਾ ਕੀਤੀ ਤੇ ਉਸ ਦੇ ਅੰਦਰ ਨਾਮ ਦਾ ਪ੍ਰਕਾਸ਼ ਕੀਤਾ। ਸੰਤਾਂ ਬਾਰੇ ਬਚਨ ਕਰਦਿਆਂ ਦੱਸਿਆ ਕਿ ਜੋ ਅਸਲੀ ਸੰਤ ਹੈ ਉਹ ਕਦੀ ਵੀ ਕਿਸੇ ਵੀ ਮਾਇਆਵੀ ਚੀਜ਼ ਨਾਲ ਉਸ ਦੀ ਪਕੜ ਨਹੀਂ ਹੁੰਦੀ ਅਤੇ ਸਮਾਂ ਪੈਣ ਤੇ ਸਭ ਕੁਝ ਤਿਆਗ ਕੇ ਪਾਸੇ ਹੋ ਜਾਂਦਾ ਹੈ। ਇਸ ਬਾਰੇ ਸੰਤ ਬਾਬਾ ਅਤਰ ਸਿੰਘ ਮਸਤੂਆਣੇ ਵਾਲਿਆਂ ਦੀ ਮਿਸਾਲ ਦਿਤੀ ਅਤੇ ਸੰਤ ਮਹਾਰਾਜ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦੀ ਮਿਸਾਲ ਦਿਤੀ ਕਿ ਉਹ ਰਾੜਾ ਸਾਹਿਬ ਤਿਆਗ ਕੇ ਦਬਲਾਨ ਤੰਬੂ ਵਿਚ ਰਹਿ ਰਹੇ ਸਨ ਤੇ ਉਥੋਂ ਇਕ ਪ੍ਰੇਮੀ ਨੇ ਸੇਵਾ ਕੀਤੀ ਤੇ ਅਸਥਾਨ ਬਣਵਾ ਦਿਤਾ। ਅਸੀਂ ਸੰਸਾਰ ਤੇ ਕਿਸੇ ਖਾਸ ਕੰਮ ਲਈ ਆਏ ਹਾਂ ਕਿ ਆਪਣੇ ਅਸਲੀ ਆਪੇ ਨੂੰ ਪਛਾਨਣ ਵਾਸਤੇ ਯਤਨ ਕਰੀਏ ਅਤੇ ਇਸ ਤਰ੍ਹਾਂ ਦਾ ਕੰਮ ਨਾ ਕਰੀਏ ਜਿਸ ਕੰਮ ਕਰਕੇ ਸਾਨੂੰ ਦਰਗਾਹ ਵਿਚ ਜਾ ਕੇ ਪਛਤਾਉਣਾ ਪਵੇ ਸਗੋਂ ਇਸ ਤਰ੍ਹਾਂ ਦਾ ਕੰਮ ਕਰੀਏ ਕਿ ਦਰਗਾਹ ਵਿਚ ਜਾ ਕੇ ਇਜ਼ਤ ਮਾਣ ਮਿਲੇ। ਸਾਰਾ ਪਰਿਵਾਰ ਘੱਟੋ ਘੱਟ ਅੱਧਾ ਘੰਟਾ ਬੈਠੇ ਵਾਹਿਗੁਰੂ ਵਾਹਿਗੁਰੂ ਕਰਿਆ ਕਰੋ ਅਤੇ ਗੁਰੂ ਨਾਨਕ ਸਾਹਿਬ ਦਾ ਧਿਆਨ ਧਰਿਆ ਕਰੋ ਅਤੇ ਫੇਰ ਇਸ ਤਰ੍ਹਾਂ ਕਰਨ ਨਾਲ ਗੁਰੂ ਮਹਾਰਾਜ ਲਾਈਟ ਦੇ ਹੋ ਜਾਣਗੇ ਤੇ ਫੇਰ ਜਿਸ ਨਾਲ ਪਿਆਰ ਕਰੀਏ ਦਰਗਾਹ ਵਿਚ ਉਹੀ ਲੈਣ ਆਇਆ ਕਰਦੇ ਹਨ। ਮਾੜੀਆਂ ਗੱਲਾਂ, ਮਾੜੀਆਂ ਆਦਤਾਂ ਦਾ ਤਿਆਗ ਕਰੋ, ਨਿੰਦਿਆਂ ਚੁਗਲੀ ਦਾ ਤਿਆਗ ਕਰੋ, ਆਪਣੇ ਅੰਦਰ ਸ਼ੁਭ ਗੁਣ ਧਾਰਨ ਕਰੋ, ਚੰਗੇ ਗੁਣਾਂ ਦੀ ਮਦਦ ਨਾਲ ਸਾਨੂੰ ਭਗਤੀ ਦਾ ਜੀਵਨ ਪ੍ਰਾਪਤ ਹੋ ਜਾਵੇਗਾ।

***ਵਿਣੁ ਗੁਣ ਕੀਤੇ ਭਗਤਿ ਨ ਹੋਇ॥ ਪੰਨਾ - 4***

ਉਪਰੰਤ ਸਾਰੇ ਪਰਿਵਾਰ ਨੇ ਬੜੇ ਪ੍ਰੇਮ ਪਿਆਰ ਨਾਲ ਬਾਬਾ ਜੀ ਨੂੰ ਵਿਦਾਇਗੀ ਦਿਤੀ ਅਤੇ ਕਾਰ ਦਾ ਰੁਖ ਟਰਲਾਕ ਵਲ ਨੂੰ ਹੋ ਗਿਆ ਜਿਥੇ ਬੀਬੀ ਰੁਪਿੰਦਰ ਸਿੱਧੂ ਤੇ ਉਸ ਦਾ ਪਰਿਵਾਰ ਬਾਬਾ ਜੀ ਅਤੇ ਜੱਥੇ ਦਾ ਇੰਤਜ਼ਾਰ ਕਰ ਰਹੇ ਸਨ। ਇਨ੍ਹਾਂ ਪ੍ਰੇਮੀਆਂ ਨੇ ਜਥੇ ਨੂੰ ਦੁਪਹਿਰ ਦਾ ਪ੍ਰਸ਼ਾਦਾ ਛਕਾਉਣ ਦਾ ਵੀ ਪ੍ਰਬੰਧ ਕੀਤਾ ਹੋਇਆ ਸੀ। ਇਥੇ ਇਸ ਬੀਬੀ ਨੇ ਬਾਬਾ ਜੀ ਨੂੰ ਪੁਛਿਆ ਕਿ ਸਾਡੇ ਬੱਚੇ ਜਾਤ ਪਾਤ ਨੂੰ ਨਹੀਂ ਮੰਨਦੇ ਕਿਉਂਕਿ ਇਹ ਇਸ ਸੁਸਾਇਟੀ ਦੇ ਪ੍ਰਭਾਵ ਹੇਠ ਆਏ ਹੋਏ ਹਨ ਤੇ ਜਦੋਂ ਇਨ੍ਹਾਂ ਦੇ ਰਿਸ਼ਤੇ ਦੀ ਗੱਲ ਕਰਦੇ ਹਾਂ ਤਾਂ ਟਾਲ ਦਿੰਦੇ ਹਨ। ਇਸ ਬਾਰੇ ਅਸੀਂ ਕੀ ਕਰੀਏ? ਕ੍ਰਿਪਾ ਕਰਕੇ ਸਾਨੂੰ ਸੇਧ ਦੇਣ ਦੀ ਕ੍ਰਿਪਾਲਤਾ ਕਰੋ। ਬਾਬਾ ਜੀ ਨੇ ਪ੍ਰਵਚਨ ਕੀਤੇ ਕਿ ਵੈਸੇ ਤਾਂ ਕਿਸੇ ਦੀ ਕੋਈ ਜਾਤ ਨਹੀਂ ਹੁੰਦੀ, ਸਭ ਵਿਚ ਇਕੋ ਹੀ ਆਤਮਾ ਪਰੀਪੂਰਨ ਹੈ ਫਰਕ ਕੇਵਲ ਵੱਖ ਵੱਖ ਥਾਵਾਂ ਦੀ ਪਰੰਪਰਾ ਤੇ ਸੋਸਾਇਟੀ ਵਿਚ ਹੁੰਦਾ ਹੈ। ਅਜੋਕੀ ਸਾਇੰਸ ਨੇ ਵੀ ਸਿੱਧ ਕੀਤਾ ਹੈ ਕਿ ਮਾਤਾ ਪਿਤਾ ਦੀ ਜੀਨ ਦਾ ਔਲਾਦ ਦੇ ਸੁਭਾ ਤੇ ਅਸਰ ਹੁੰਦਾ ਹੈ ਇਸ ਨਾਲ ਉਸ ਪਰਿਵਾਰ ਬਾਰੇ ਬਾਹਰਲੀ ਜਾਣਕਾਰੀ ਮਿਲ ਜਾਂਦੀ ਹੈ ਜਿਸ ਤਰ੍ਹਾਂ ਕਿ ਦੰਦ ਕਥਾ ਤੋਂ ਸਮਝ ਪੈ ਜਾਵੇਗੀ। ਇਕ ਸੇਠ ਦੇ ਚਾਰ ਪੁਤਰ ਸਨ ਤੇ ਤਿੰਨਾਂ ਦਾ ਵਿਆਹ ਤਾਂ ਮਾਤਾ ਪਿਤਾ ਦੀ ਮਰਜ਼ੀ ਨਾਲ ਹੋਇਆ ਸੀ ਪਰ ਜੋ ਚੌਥਾ ਸੀ ਉਸ ਨੇ ਆਪਣੀ ਮਰਜ਼ੀ ਦੀ ਲੜਕੀ ਨਾਲ ਸ਼ਾਦੀ ਕੀਤੀ ਤੇ ਪਿਤਾ ਨੇ ਮਨ੍ਹਾ ਕੀਤਾ ਕਿ ਇਸ ਲੜਕੀ ਨਾਲ ਸ਼ਾਦੀ ਨਾ ਕਰ, ਇਸ ਦੀ

ਨਾਨੀ ਆਪਣੇ ਆਪ ਨੂੰ ਅੱਗ ਲਾ ਕੇ ਸੜ ਕੇ ਮਰ ਗਈ ਸੀ। ਪੁਤਰ ਨੇ ਕਿਹਾ ਪਿਤਾ ਜੀ! ਇਹ ਕੋਈ ਜ਼ਰੂਰੀ ਹੈ ਕਿ ਇਹ ਵੀ ਮਰ ਜਾਏਗੀ। ਪਿਤਾ ਨੇ ਕਿਹਾ ਕਿ ਮੈਂ ਤੈਨੂੰ ਇਸ ਬਾਰੇ ਫੇਰ ਦੱਸਾਂਗਾ। ਪਿਤਾ ਨੇ ਚਾਰੇ ਪੁਤਰਾਂ ਨੂੰ ਦਸ ਦਸ ਹਜ਼ਾਰ ਰੁਪਿਆ ਦਿਤਾ ਕਿ ਮੇਰੇ ਕੋਲ ਵਾਧੂ ਹਨ ਤੁਸੀਂ ਆਪਣੇ ਕੰਮ ਵਿਚ ਵਰਤੋ, ਜਦੋਂ ਮੈਨੂੰ ਜ਼ਰੂਰਤ ਹੋਵੇਗੀ ਮੈਂ ਵਾਪਸ ਲੈ ਲਵਾਂਗਾ। ਕੁਝ ਮਹੀਨਿਆਂ ਬਾਅਦ ਉਸ ਨੇ ਚਾਰੇ ਪੁਤਰਾਂ ਤੋਂ ਪੈਸਾ ਵਾਪਸ ਮੰਗਿਆ। ਤਿੰਨਾਂ ਨੇ ਤਾਂ ਦੇ ਦਿਤਾ ਤੇ ਚੌਥਾ ਪੁਤਰ ਕਹਿਣ ਲੱਗਾ ਠੀਕ ਹੈ ਮੈਂ ਵੀ ਦਿੰਦਾ ਹਾਂ। ਉਸ ਦੀ ਪਤਨੀ ਮਨ੍ਹਾ ਕਰਦੀ ਹੈ ਕਿ ਅਸੀਂ ਨਹੀਂ ਵਾਪਸ ਦੇਣਾ ਪਰ ਪੁਤਰ ਨੇ ਕਿਹਾ, ਮੈਂ ਵਾਅਦਾ ਕੀਤਾ ਸੀ ਕਿਉਂਕਿ ਤਿੰਨ ਭਰਾਵਾਂ ਨੇ ਵਾਪਸ ਕਰ ਦਿਤੇ ਹਨ। ਪਤਨੀ ਨੇ ਜਵਾਬ ਦਿਤਾ ਕਿ ਜੇਕਰ ਤੁਸੀਂ ਪੈਸੇ ਪਿਤਾ ਜੀ ਨੂੰ ਵਾਪਸ ਕੀਤੇ ਤਾਂ ਮੈਂ ਅੱਗ ਲਾ ਕੇ ਸੜ ਕੇ ਮਰ ਜਾਵਾਂਗੀ। ਉਹ ਪਿਤਾ ਪਾਸ ਪਹੁੰਚਿਆ ਤੇ ਉਨ੍ਹਾਂ ਨੇ ਕਿਹਾ ਬੇਟਾ ਰੁਪਿਆ ਲੈ ਆਇਆ। ਕਹਿਣ ਲੱਗਿਆ ਪਿਤਾ ਜੀ, ਨਹੀਂ। ਕਿਉਂ? ਪਿਤਾ ਜੀ ਮੇਰੀ ਪਤਨੀ ਕਹਿੰਦੀ ਹੈ ਕਿ ਜੇ ਪੈਸਾ ਵਾਪਸ ਕੀਤਾ ਤਾਂ ਮੈਂ ਸੜ ਕੇ ਮਰ ਜਾਵਾਂਗੀ। ਪਿਤਾ ਜੇ ਕਿਹਾ ਹੁਣ ਤੈਨੂੰ ਸਮਝ ਪਈ ਹੈ ਕਿ ਨਹੀਂ, ਮੈਂ ਤੈਨੂੰ ਮਨ੍ਹਾ ਕਰ ਰਿਹਾ ਸੀ ਕਿ ਤੂੰ ਇਸ ਨਾਲ ਸ਼ਾਦੀ ਨਾ ਕਰਵਾ। ਇਹ ਕੁਝ ਗੱਲਾਂ ਵਿਚਾਰਨ ਵਾਲੀਆਂ ਹੁੰਦੀਆਂ ਹਨ।

ਇਥੇ ਹੀ ਇਕ ਮਾਤਾ ਨੇ ਸਵਾਲ ਕੀਤਾ ਕਿ ਮੇਰਾ ਪੁਤਰ ਇਥੇ ਜੇਲ੍ਹ ਵਿਚ ਹੈ। ਤਾਂ ਬਾਬਾ ਜੀ ਨੇ ਫੁਰਮਾਇਆ ਕਿ ਉਸ ਨੂੰ ਕਹੋ 25 ਪਾਠ ਜਪੁਜੀ ਸਾਹਿਬ ਦੇ ਹਰ ਰੋਜ਼ ਕਰਿਆ ਕਰੇ, ਉਸ ਦੀ ਮੱਤ ਵੀ ਠੀਕ ਹੋ ਜਾਏਗੀ, ਜੇਲ੍ਹ ਵਿਚੋਂ ਵੀ ਛੁਟ ਜਾਵੇਗਾ। ਇਸ ਤੋਂ ਬਾਅਦ ਬਾਬਾ ਜੀ ਨੂੰ ਸੰਗਤ ਨੇ ਤੇ ਪਰਿਵਾਰ ਨੇ ਪਿਆਰ ਨਾਲ ਵਿਦਾ ਕੀਤਾ ਅਤੇ ਸਿੰਘਾਂ ਨੂੰ ਦੁਪਹਿਰ ਦਾ ਪ੍ਰਸ਼ਾਦਾ ਛਕਾਇਆ। ਟਰਲਾਕ ਆਪਣੇ ਨਿਵਾਸ ਤੇ ਪੁੱਜ ਕੇ ਜਿੰਨੀ ਸੰਗਤ ਬੈਠੀ ਸੀ ਉਸ ਨੂੰ ਮਿਲ ਕੇ ਪ੍ਰਸ਼ਾਦਾ ਛਕ ਕੇ ਵਿਸ਼ਰਾਮ ਕੀਤਾ ਕਿਉਂਕਿ ਸ਼ਾਮ ਦਾ ਦੀਵਾਨ ਗੁਰਦੁਆਰਾ ਸਾਹਿਬ ਮਡੈਸਟੋ ਸੀ। ਦੀਵਾਨ ਸ਼ਾਮ ਸਾਢੇ ਛੇ ਵਜੇ ਸ਼ੁਰੂ ਹੋਇਆ ਤੇ ਸੰਗਤਾਂ ਦਾ ਕਾਫੀ ਇਕੱਠ ਸੀ। ਇਥੇ ਪਹਿਲਾਂ ਜੱਥੇ ਵਲੋਂ ਦੀਵਾਨ ਲੱਗਿਆ ਤੇ ਉਸ ਵਿਚ ਭਾਈ ਲਖਬੀਰ ਸਿੰਘ ਜੀ ਨੇ ਮਨੁੱਖਾ ਜਨਮ ਦੀ ਮਹੱਤਤਾ ਬਾਰੇ ਦਸਦਿਆਂ ਰਿਸ਼ੀ ਵੇਦ ਵਿਆਸ ਤੇ ਸੁਕਦੇਵ ਮੁਨੀ ਜੀ ਦੀ ਵਾਰਤਾ ਸੁਣਾਈ ਜਿਸ ਵਿਚ ਸੁਖਦੇਵ ਮੁਨੀ ਜੀ ਨੇ ਆਪਣੇ 101 ਜਨਮਾਂ ਦਾ ਗਿਆਨ ਹੋਣ ਕਰਕੇ ਆਪਣੇ ਇਕ ਜਨਮ ਬਾਰੇ ਦੱਸਿਆ ਸੀ ਜਿਸ ਵਿਚ ਉਨ੍ਹਾਂ ਨੇ ਗਧੇ ਦੀ ਜੋਨੀ ਭੋਗੀ ਸੀ ਤੇ ਉਨ੍ਹਾਂ ਨੂੰ ਕਿੰਨਾਂ ਦੁਖ ਸਹਿਣਾ ਪਿਆ ਸੀ। ਉਪਰੰਤ ਬਾਬਾ ਜੀ ਨੇ ਪ੍ਰਵਚਨ ਕੀਤਾ ਤੇ 'ਭਈ ਪਰਾਪਤਿ ਮਾਨੁਖ ਦੇਹੁਰੀਆ।' ਬਾਰੇ ਪ੍ਰਵਚਨ ਕਰਦਿਆਂ ਦੱਸਿਆ ਕਿ ਮਨੁੱਖਾ ਜਨਮ ਦਾ ਮਨੋਰਥ ਕੀ ਹੈ ਅਤੇ ਇਸ ਨੂੰ ਕਿਸ ਤਰ੍ਹਾਂ ਸਫਲ ਕੀਤਾ ਜਾ ਸਕਦਾ ਹੈ ਅਤੇ ਇਸ ਦੀ ਵਿਸ਼ੇਸ਼ਤਾ ਕੀ ਹੈ?

ਗਿਆਰ੍ਹਾਂ ਫਰਵਰੀ ਨੂੰ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ ਕੀਰਤਨ ਸਰਦਾਰ ਸੁਖਦੇਵ ਸਿੰਘ ਝੱਟੂ ਦੇ ਗ੍ਰਹਿ ਵਿਖੇ ਹੋਇਆ। ਉਪਰੰਤ 9 ਵਜੇ ਦੇ ਕਰੀਬ ਬਾਬਾ ਜੀ ਵੀ ਪਹੁੰਚ ਗਏ ਸਨ। ਸਾਰੇ ਪਰਿਵਾਰ ਨੇ ਬਾਬਾ ਜੀ ਨੂੰ ਜੀ ਆਇਆ ਆਖਿਆ ਤੇ ਆਪਣੇ ਧੰਨ ਭਾਗ ਸਮਝੇ ਕਿ ਉਨ੍ਹਾਂ ਦੇ ਚਰਨ ਗ੍ਰਹਿ ਵਿਖੇ ਪਏ ਹਨ। ਇਥੇ ਬਾਬਾ ਜੀ ਨੇ ਸਤ ਕ੍ਰਿਤ ਅਤੇ ਆਤਮਾ ਬੁੱਧ ਬਾਰੇ ਪ੍ਰਬਚਨ ਸੁਣਾਏ। ਇਹ ਵੀ ਦੱਸਿਆ ਕਿ ਦਾਨ ਕਿਥੇ ਦੇਣਾ ਚਾਹੀਦਾ ਹੈ।

***ਖੇਤੁ ਪਛਾਣੈ ਬੀਜੈ ਦਾਨੁ।।*** ***ਪੰਨਾ - 1411***

ਇਸ ਬਾਰੇ ਭਗਤ ਕਬੀਰ ਜੀ ਦੀ ਗਾਥਾ ਸੁਣਾਈ ਕਿ ਕਿਸ ਤਰ੍ਹਾਂ ਉਸ ਨੇ ਇਕ ਮੰਗਤੇ ਨੂੰ ਸੂਤ ਦਾਨ ਕੀਤਾ ਸੀ, ਕਿਸ ਤਰ੍ਹਾਂ ਉਸਦਾ ਜਾਲ ਬਣਾ ਕੇ ਉਸ ਨੇ ਪੰਛੀ ਫੜਨੇ ਸ਼ੁਰੂ ਕੀਤੇ ਤੇ ਖਾਂਦਾ ਪੀਂਦਾ ਸੀ, ਨਸ਼ੇ ਕਰਦਾ ਸੀ ਵਿਸ਼ੇ ਵਿਕਾਰ ਕਰਦਾ ਸੀ ਇਸ ਤੇ ਕਬੀਰ ਸਾਹਿਬ ਨੂੰ ਬੜਾ ਪਛਤਾਵਾ ਹੋਇਆ ਤੇ ਦੱਸਿਆ ਕਿ ਗਲਤ ਜਗ੍ਹਾ ਕੀਤਾ ਹੋਇਆ ਦਾਨ, ਗਲਤ ਇਸਤੇਮਾਲ ਹੋਣ ਨਾਲ ਦਾਨੀ ਵੀ ਪਾਪ ਦਾ ਭਾਗੀ ਬਣ ਜਾਇਆ ਕਰਦਾ ਹੈ। ਦੂਸਰਾ ਉਪਦੇਸ਼ ਗ੍ਰਿਹੀ ਭਾਵ ਗ੍ਰਿਹਸਤੀ ਨੂੰ ਦਿਤਾ ਹੈ ਕਿ -

***ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥***
***ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥***
***ਪੰਨਾ - 1377***

***ਸੋ ਗਿਰਹੀ ਜੋ ਨਿਗ੍ਰਹੁ ਕਰੈ॥***
***ਜਪੁ ਤਪੁ ਸੰਜਮੁ ਭੀਖਿਆ ਕਰੈ।।***
***ਪੁੰਨ ਦਾਨ ਕਾ ਕਰੇ ਸਰੀਰੁ॥***
***ਸੋ ਗਿਰਹੀ ਗੰਗਾ ਕਾ ਨੀਰੁ॥*** ***ਪੰਨਾ - 952***

ਸੋ ਇਸ ਤਰ੍ਹਾਂ ਗ੍ਰਿਹਸਤੀ ਨੂੰ ਆਪਣੀ ਕਮਾਈ ਵਿਚੋਂ ਦਸਵਾਂ ਹਿੱਸਾ ਗੁਰੂ ਦੇ ਲੇਖੇ ਕੱਢਣਾ ਚਾਹੀਦਾ ਹੈ। ਜੇਕਰ ਨਹੀਂ ਕੱਢੇਗਾ ਤਾਂ ਉਸ ਦੀ ਕਮਾਈ ਵਿਚ ਬਰਕਤ ਨਹੀਂ ਪਵੇਗੀ ਅਤੇ ਵਿਘਨ ਪੈਣੇ ਸ਼ੁਰੂ ਹੋ ਜਾਣਗੇ। ਕਿਰਤ ਵੀ ਸੁੱਚੀ ਕਰਨੀ ਚਾਹੀਦੀ ਹੈ। ਜਿਸ ਵਿਚ ਜੀਵਾਂ ਦਾ ਬੱਧ ਜਾਂ ਹੱਤਿਆ ਹੁੰਦੀ ਹੋਵੇ ਉਸ ਦੀ ਥਾਂ ਤੇ ਹੋਰ ਕੰਮ ਕਰ ਲੈਣਾ ਚਾਹੀਦਾ ਹੈ। ਪਰ ਜੇਕਰ ਮਜ਼ਬੂਰੀ ਹੈ ਤਾਂ ਇਸ ਨੂੰ ਵਾਹਿਗੁਰੂ ਦਾ ਹੁਕਮ ਸਮਝ ਕੇ ਕਰਨਾ ਚਾਹੀਦਾ ਹੈ ਤਾਂ ਫਿਰ ਦੋਸ਼ ਨਹੀਂ ਲੱਗਿਆ ਕਰਦਾ। ਇਸ ਸਬੰਧ ਵਿਚ ਰਾਜਾ ਹਰੀ ਚੰਦ ਦੀ ਮਿਸਾਲ ਦਿਤੀ ਕਿ ਕਿਸ ਤਰ੍ਹਾਂ ਉਸ ਨੂੰ ਰਾਜ ਦੇ ਸ਼ਹਿਰ ਵਿਚ ਚੰਡਾਲ ਦੀ ਨੌਕਰੀ ਕਰਨੀ ਪਈ, ਆਪਣੇ ਫਰਜ਼ ਵਿਚ ਕੁਤਾਹੀ ਨਹੀਂ ਕੀਤੀ। ਇਸ ਨੂੰ ਸਵਾਮੀ ਭਗਤੀ ਸਮਝ ਕੇ ਨਿਭਾਇਆ ਅਤੇ ਰਿਸ਼ਤਿਆਂ ਦੀ ਪਰਵਾਹ ਨਹੀਂ ਕੀਤੀ। ਉਸ ਨੇ ਆਪਣਾ ਸਤਿ ਧਰਮ ਪਾਲਿਆ, ਆਪਣਾ ਸਰੀਰ ਵੀ ਪੁੰਨ ਦਾਨ ਦਾ ਕਰ ਦਿਤਾ ਤੇ ਇਸ ਟੈਸਟ ਵਿਚ ਪਾਸ ਹੋ ਗਿਆ। ਰਹਿੰਦੀ ਦੁਨੀਆਂ ਤਕ ਉਸ ਦੇ ਸਤਿ ਧਰਮ ਦੇ ਪਾਲਣ ਤੇ ਸਵਾਮੀ ਭਗਤੀ ਦੀ ਮਿਸਾਲ ਦਿਤੀ ਜਾਂਦੀ ਹੈ।

ਭਾਈ ਸੁਖਦੇਵ ਸਿੰਘ ਝੱਟੂ ਦੇ ਘਰ ਦੇ ਨੇੜੇ ਹੀ ਸਰਦਾਰ ਅਵਤਾਰ ਸਿੰਘ ਦਾ ਘਰ ਹੈ ਅਤੇ ਉਥੇ ਵੀ ਸੰਗਤ ਸਮੇਤ ਬਾਬਾ ਜੀ ਪੁੱਜੇ। ਇਹ ਪ੍ਰੇਮੀ ਟਰੱਕ ਡਰਾਈਵਰ ਹਨ ਅਤੇ ਆਤਮ ਮਾਰਗ ਦੇ ਮੈਂਬਰ ਬਣੇ ਹਨ। ਇਨ੍ਹਾਂ ਨੇ ਦੱਸਿਆ ਕਿ ਬਾਬਾ ਜੀ ਦੀਆਂ ਵੀਡੀਓ ਫਿਲਮਾਂ ਵੇਖ ਕੇ ਮੇਰਾ ਜੀਵਨ ਬਦਲ ਗਿਆ ਹੈ। ਮੈਂ ਆਪਣਾ ਖਾਣਾ ਪੀਣਾ ਸ਼ੁਧ ਕਰ ਲਿਆ ਹੈ ਅਤੇ ਘਰ ਵਿਚ ਗੰਦੇ ਗੀਤ ਆਦਿ ਨਹੀਂ ਲਾਏ ਜਾਂਦੇ ਤੇ ਹੁਣ ਅੰਮ੍ਰਿਤ ਛਕਣਾ ਹੈ ਤੇ ਬਾਬਾ ਜੀ ਦੇ ਪੁੱਛਣ ਤੇ ਇਨ੍ਹਾਂ ਨੇ ਦੱਸਿਆ ਕਿ ਇਥੇ ਇਕ ਟਰੱਕ ਤਕਰੀਬਨ 28 ਲੱਖ ਮੀਲ ਚਲ ਜਾਂਦਾ ਹੈ। ਇਸ ਤੋਂ ਬਾਅਦ ਭਾਈ ਸੁਖਦੇਵ ਸਿੰਘ ਝੱਟੂ ਦੇ ਭੈਣ ਦੇ ਘਰ ਚਰਨ ਪਾਏ। ਪਰ ਕਈ ਪ੍ਰੇਮੀ ਅਣਜਾਣ ਹੁੰਦੇ ਹਨ ਉਨ੍ਹਾਂ ਨੂੰ ਦਸ ਦੇਣਾ ਚਾਹੀਦਾ ਹੈ ਕਿ ਜੇਕਰ ਮਹਾਂਪੁਰਸ਼ਾਂ ਨੂੰ ਘਰ ਬੁਲਾਈਏ ਤੇ ਉਨ੍ਹਾਂ ਦਾ ਪੂਰਾ ਸਤਿਕਾਰ ਨਾ ਕਰੀਏ ਤਾਂ ਬਹੁਤ ਵੱਡਾ ਦੋਸ਼ ਲਗ ਜਾਇਆ ਕਰਦਾ ਹੈ ਕਿਉਂਕਿ ਸਾਧੂ, ਸੰਤ, ਮਹਾਂਪੁਰਸ਼ ਪ੍ਰਮਾਤਮਾ ਦਾ ਰੂਪ ਹੁੰਦੇ ਹਨ। ਉਨ੍ਹਾਂ ਨੂੰ ਨਿਜੀ ਤੌਰ ਤੇ ਕੋਈ ਫਰਕ ਨਹੀਂ ਪਿਆ ਕਰਦਾ ਕਿਉਂਕਿ ਉਹ ਮਾਨ ਸਨਮਾਨ ਅਤੇ ਨਿਰਾਦਰ ਤੋਂ ਉਪਰ ਹੁੰਦੇ ਹਨ ਜਿਸ ਤਰ੍ਹਾਂ ਕਿ ਫੁਰਮਾਨ ਹੈ –

***ਤੈਸਾ ਮਾਨੁ ਤੈਸਾ ਅਭਿਮਾਨੁ॥***
***ਤੈਸਾ ਰੰਕੁ ਤੈਸਾ ਰਾਜਾਨੁ॥ ਪੰਨਾ – 275***

ਇਸ ਸਬੰਧ ਵਿਚ ਉਨ੍ਹਾਂ ਨੇ ਬਾਬਾ ਜਲ੍ਹਣ ਜੀ ਦੀ ਵਾਰਤਾ ਸੁਣਾਈ ਕਿ ਕਿਵੇਂ ਉਨ੍ਹਾਂ ਨੇ ਮੁਨੀਮ ਦੀ ਜਮਾਂ ਤੋਂ ਖਲਾਸੀ ਕਰਵਾਈ ਸੀ ਤੇ ਉਨ੍ਹਾਂ ਨੂੰ ਗੁਰੂ ਨਾਨਕ ਪਾਤਸ਼ਾਹ ਜੀ ਦਾ ਇਹ ਫੁਰਮਾਨ ਯਾਦ ਕਰਵਾਇਆ ਕਿ –

***ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥***
***ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥***
***ਪੰਨਾ – 1328***

ਇਹ ਬਚਨ ਸੁਣ ਕੇ ਸਾਰੇ ਸਾਵਧਾਨ ਹੋਏ ਤੇ ਬੇਨਤੀ ਕੀਤੀ ਕਿ ਅੱਗੋਂ ਤੋਂ ਇਹੋ ਜਿਹੀ ਗਲਤੀ ਨਹੀਂ ਹਵੇਗੀ। ਉਸ ਬੀਬੀ ਨੇ ਦੱਸਿਆ ਕਿ ਮੈਂ ਇਥੇ ਇਕੱਲੀ ਹੀ ਹਾਂ, ਮੇਰਾ ਘਰ ਵਾਲਾ ਹਿੰਦੁਸਤਾਨ ਹੈ ਤੇ ਬਹੁਤ ਸ਼ਰਾਬ ਪੀਂਦਾ ਹੈ ਤੇ ਉਸ ਦਾ ਸੁਧਾਰ ਕਿਵੇਂ ਹੋਵੇਗਾ। ਬਾਬਾ ਜੀ ਨੇ ਕਿਹਾ ਕਿ ਜਦੋਂ ਤੁਸੀਂ ਪੰਜਾਬ ਆਵੋ ਤਾਂ ਉਸ ਨੂੰ ਰਤਵਾੜਾ ਸਾਹਿਬ ਲੈ ਕੇ ਆਇਓ ਅਸੀਂ ਉਸ ਨੂੰ ਉਥੇ ਰਖਾਂਗੇ ਤੇ ਉਹ ਨਾਮ ਜਪਣ ਵਾਲਿਆਂ ਦੀ ਸੰਗਤ ਵਿਚ ਰਹਿ ਕੇ ਸ਼ਰਾਬ ਪੀਣ ਤੋਂ ਹਟ ਜਾਵੇਗਾ ਕਿਉਂਕਿ ਸ਼ਰਾਬੀ ਨੂੰ ਜ਼ਿਆਦਾ ਸੰਗਤ ਦਾ ਅਸਰ ਹੁੰਦਾ ਹੈ। ਜਦੋਂ ਉਸ ਨੂੰ ਸ਼ਰਾਬ ਪੀਣ ਵਾਲਾ ਆਪਣਾ ਸਾਥੀ ਨਹੀਂ ਮਿਲੇਗਾ ਤਾਂ ਫਿਰ ਉਹ ਕਿਵੇਂ ਪੀਵੇਗਾ। ਇਸੇ ਤਰ੍ਹਾਂ ਜਦੋਂ ਸਤਿਸੰਗੀਆਂ ਦੀ ਸੰਗਤ ਕਰੇਗਾ ਉਸ ਉਪਰ ਉਨ੍ਹਾਂ ਦਾ ਅਸਰ ਹੋਵੇਗਾ ਤੇ ਉਸ ਦੀ ਆਦਤ ਹਟ ਜਾਵੇਗੀ।

***'ਚਲਦਾ'***

L L L L L L

(ਪੰਨਾ 4 ਦੀ ਬਾਕੀ)

ਛੱਡ ਕੇ ਅਸਾਡਾ ਧਰਮ ਅਪਨਾਅ ਲਵੋ, ਇਹ ਇਨ੍ਹਾਂ ਦੀ ਮਹਾਨ ਭੁੱਲ ਹੈ। ਮੌਤ ਦਾ ਡਰ ਦਿੰਦੇ ਹਨ। ਗਿਆਨੀ ਨੂੰ ਪਤਾ ਹੈ ਕਿ ਆਤਮਾ ਸਦਾ ਸਦਾ ਜਿਉਂਦੀ ਹੈ, ਮੌਤ ਉਸ ਵਿਚ ਹੈ ਹੀ ਨਹੀਂ, ਉਹ ਆਪਣੇ ਅਸੂਲਾਂ ਤੇ ਜੀਵਨ ਗੁਜ਼ਾਰਦੇ ਹਨ ਅਤੇ ਸਰੀਰ ਦਾ ਬਲੀਦਾਨ ਦੇਣ ਤੋਂ ਕਦੇ ਭੀ ਸੰਕੋਚ ਨਹੀਂ ਕਰਦੇ। ਤੁਹਾਡੇ ਦਾਦਾ ਗੁਰੂ ਜੀ ਨੇ ਹਿੰਦੂਆਂ ਦੇ ਧਰਮ ਤਿਲਕ ਜੰਞੂ ਦੀ ਰਾਖੀ ਕਰਦਿਆਂ ਮਹਾਨ ਸਾਕਾ ਕੀਤਾ। ਸੀਸ ਦੇ ਦਿਤਾ ਪਰ ਆਪਣੇ ਅਸੂਲ ਨਹੀਂ ਤਿਆਗੇ, ਉਨ੍ਹਾਂ ਦੇ ਦਾਦਾ ਜੀ ਤੱਤੀਆਂ ਤਵੀਆਂ ਤੇ ਬਿਠਾਏ ਗਏ, ਪਾਣੀ ਵਿਚ ਉਬਾਲੇ ਗਏ ਪਰ ਕੋਈ ਸਰਾਪ ਦੇਣ ਦੀ ਥਾਂ ਪ੍ਰਭੂ ਦੇ ਭਾਣੇ ਨੂੰ ਮਿੱਠਾ ਜਾਣਦੇ ਹੀ ਮਹਾਨ ਬਲੀਦਾਨ ਦੇ ਗਏ। ਬੇਟਿਓ! ਹਰ ਬਲੀਦਾਨ ਮੁਰਦਾ ਹੋ ਚੁੱਕੇ ਸਮਾਜ ਵਿਚ ਗਿਆਨ ਅਤੇ ਨਰੋਇਆਪੁਣ ਲਿਆਉਂਦਾ ਹੈ। ਇਸ ਕਰਕੇ ਡਰਨਾ ਨਹੀਂ, ਸੀਸ ਜਾਂਦਾ ਹੈ ਤਾਂ ਪਿਆ ਚਲਿਆ ਜਾਵੇ ਪਰ ਸੱਚ ਧਰਮ ਨੂੰ ਕਦੇ ਭੀ ਡਰ, ਲਾਲਚ ਵਿਚ ਆ ਕੇ ਤਿਆਗਣਾ ਨਹੀਂ। ਤੁਹਾਡੇ ਦਾਦਾ ਜੀ ਤੁਹਾਨੂੰ ਲੈਣ ਆ ਰਹੇ ਹਨ, ਅਮਰਾਪੁਰੀ ਵਿਚ ਆਪਾਂ ਸਭਨਾਂ ਨੇ ਜਾਣਾ ਹੈ। ਤੁਹਾਡੇ ਪਿਤਾ ਜੀ ਇਕ ਬਚਿਤ੍ਰ ਨਾਟਕ ਕਰ ਰਹੇ ਹਨ, ਸਰਬ ਕਲਾ ਸਮਰੱਥ ਹਨ, ਇਕ ਫੁਰਨਾ ਕਰ ਦੇਣ ਨਾਲ ਸਭ ਕੁਝ ਨਸ਼ਟ ਭ੍ਰਸ਼ਟ ਕਰ ਦੇਣ ਪਰ ਇਥੇ ਇਕੋ ਵਾਹਿਗੁਰੂ ਜੀ ਪਰੀਪੂਰਨ ਹਨ, ਸਰਾਪ ਕਿਸਨੂੰ ਦੇਣਾ ਹੈ? ਇਸ ਲਈ ਉਹ ਖੇਚਲ ਸਹਿ ਕੇ ਭੀ ਅਤਿ ਉਚੇ ਸੂਖਮ ਗੁਣਾਂ ਨੂੰ ਉਭਾਰ ਰਹੇ ਹਨ। ਉਨ੍ਹਾਂ ਨੇ ਆਦਰਸ਼ਕ ਮਨੁੱਖ, ਜਿਸ ਵਿਚ ਤੇ ਪ੍ਰਭੂ ਵਿਚ ਕੋਈ ਭੇਦ ਨਹੀਂ ਉਸ ਨੂੰ ਖਾਲਸਾ ਆਦਰਸ਼ ਦਾ ਧਾਰਨੀ ਬਣਾ ਕੇ ਅਤਿ ਉਤਮ ਮਨੁੱਖ "ਖਾਲਸਾ" ਦੇ ਰੂਪ ਵਿਚ ਸਾਜਿਆ ਹੈ। ਆਪਣੇ ਪਿਤਾ ਦੀ ਮਹਾਨ ਵਡੱਤਣ ਨੂੰ ਮੌਤ ਤੋਂ ਡਰ ਕੇ ਦਾਗੀ ਨਹੀਂ ਬਣਾਉਣਾ ਸਗਵਾਂ ਹਸ ਹਸ ਕੇ ਮੌਤ ਨਾਲ ਗੱਲਵਕੜੀ ਪਾਉਣੀ ਹੈ। ਇਸ ਮੌਤ ਵਿਚੋਂ ਹੀ ਅਮਰ ਜੀਵਨ ਪ੍ਰਗਟ ਹੋਣਾ ਹੈ।" ***(ਅਮਰ ਜੋਤਾਂ ਪੰਨਾ 17-20)***

ਦੋ ਦਿਨ ਕਚਹਿਰੀ ਲਗਦੀ ਰਹੀ। ਸਾਹਿਬਜ਼ਾਦਿਆਂ ਨੇ ਜਿਸ ਅਣਖ ਨਾਲ ਨਿਰਭੈ ਹੋ ਕੇ ਸੂਬਾ ਸਰਹੰਦ ਅਤੇ ਮੌਲਵੀਆਂ ਦੇ ਪ੍ਰਸ਼ਨਾਂ ਦੇ ਬੇਖੌਫ ਹੋਕੇ ਉਤਰ ਦਿਤੇ, ਉਹ ਸਾਰੀ ਵਾਰਤਾ "ਅਮਰ ਜੋਤਾਂ" ਨਾਮੀ ਪੁਸਤਕ ਵਿਚ ਬੜੇ ਦਿਲ-ਟੁੰਬਵੇਂ ਢੰਗ ਨਾਲ ਲਿਖੀ ਹੋਈ ਪ੍ਰਾਪਤ ਹੈ ਜੋ ਸਮੂਹ ਪਾਠਕਾਂ ਨੂੰ ਨਾਕੇਵਲ ਆਪ ਪੜ੍ਹਨੀ ਚਾਹੀਦੀ ਹੈ ਸਗੋਂ ਹੋਰਨਾਂ ਨੂੰ ਪੜ੍ਹਨ ਲਈ ਪ੍ਰੇਰਤ ਕਰਨਾ ਚਾਹੀਦਾ ਹੈ।

"ਨਿੱਕੀਆਂ ਜ਼ਿੰਦਾ ਦੀ ਦਿਤੀ ਕੁਰਬਾਨੀ ਸਦਾ ਹੀ ਨੇਕੀ ਕਮਾਉਣ ਲਈ ਉਤਸਾਹਤ ਕਰਦੀ ਰਹੇਗੀ। ਇਹ ਜੋਤਾਂ ਸਦਾ ਲਈ ਅਮਰ ਹਨ, ਅਮਰ ਹੀ ਰਹਿਣਗੀਆਂ ਅਤੇ ਅੰਧਕਾਰ ਵਿਚ ਅਮਰ ਪ੍ਰਕਾਸ਼ ਦਿੰਦੀਆਂ ਰਹਿਣਗੀਆਂ। ਸਾਡਾ ਪਰਣਾਮ ਹੈ, ਸੌ ਸੌ ਵਾਰੀ ਇਨ੍ਹਾਂ ਮਹਾਨ ਅਮਰ ਜੋਤਾਂ ਨੂੰ। ਇਨ੍ਹਾਂ ਸਤਿ ਮਾਰਗ ਤੇ ਚੱਲਣ ਵਾਲੇ ਸ਼ਹੀਦਾਂ ਨੂੰ।

***ਡਾ. ਜਗਜੀਤ ਸਿੰਘ***

L L L L L L

# ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ

***ਸੰਤ ਵਰਿਆਮ ਸਿੰਘ ਜੀ***
***ਉਤਾਰਾ ਕਰਤਾ - ਬੀਬੀ ਦੇਵਿੰਦਰ ਕੌਰ***

ਅਨੁਵਾਦਕ ਵਲੋਂ -

*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥*
*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥*
*ਪੰਨਾ - 204*

(ਜੀਵਾਂ ਦੇ ਭਲੇ ਲਈ ਸਮੇਂ ਸਮੇਂ ਸਿਰ ਗੁਰੂ, ਅਵਤਾਰ, ਸੰਤ ਮਹਾਂਪੁਰਸ਼ ਇਸ ਧਰਤੀ ਤੇ ਆ ਕੇ ਭੁੱਲੇ ਭਟਕੇ ਜੀਵਾਂ ਦਾ ਉਧਾਰ ਕਰਦੇ ਹਨ। ਇਹ ਦੀਵਾਨ ਸੰਤ ਵਰਿਆਮ ਸਿੰਘ ਜੀ ਨੇ 6.1.85 ਨੂੰ ਮੋਹਾਲੀ ਵਿਖੇ ਲਗਾਇਆ ਅਤੇ ਸੇਵਕਾਂ ਨੂੰ ਵੀ ਇਹ ਦੀਵਾਨ ਸੁਣਨ ਦਾ ਸੁਭਾਗ ਸਮਾਂ ਪ੍ਰਾਪਤ ਹੋਇਆ ਅਤੇ ਇਸ ਦੀਵਾਨ ਨੂੰ ਅਨੁਵਾਦਕਾ ਨੇ ਖੁਦ ਰੀਕਾਰਡ ਕੀਤਾ। ਧੰਨੇ ਭਗਤ ਦਾ ਪ੍ਰਸੰਗ ਚਲ ਰਿਹਾ ਸੀ ਉਸ ਦੇ ਵਿਚ ਹੀ ਇਹ ਪ੍ਰਵਚਨ ਪ੍ਰਾਪਤ ਹੋਏ।

ਸ਼ਾਨ ..................................।

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ॥*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਪੰਨਾ - 289*

*ਤੂੰ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ॥*
*ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥*
*ਪੰਨਾ - 1094*

*ਧਾਰਨਾ - ਕੋਈ ਨਾਉਂ ਨਾ ਜਾਣੇ ਮੇਰਾ,*
*ਗੁਰੂ ਜੀ ਸਭ ਤੇਰੀ ਵਡਿਆਈ ਐ -2, 2.*
*ਤੇਰੀ ਵਡਿਆਈ ਐ,*
*ਗੁਰੂ ਜੀ ਸਭ ਤੇਰੀ ਵਡਿਆਈ ਐ -2, 2.*
*ਕੋਈ ਨਾਉਂ ਨਾ ਜਾਣੇ ਮੇਰਾ ........ -2.*

*ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ॥*
*ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ॥*
*ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ॥*
*ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਾਰੇ॥*
*ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ॥*
*ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਈ ਭਾਖੈ॥*
*ਓਹੁ ਸੁਖੁ ਓਹਾ ਵਡਿਆਈ ਜੋ ਪ੍ਰਭ ਜੀ ਮਨਿ ਭਾਣੀ॥*
*ਤੂੰ ਦਾਨਾ ਤੂੰ ਸਦ ਮਿਹਰਵਾਨਾ ਨਾਮੁ ਮਿਲੈ ਰੰਗੁ ਮਾਣੀ॥*
*ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ॥*
*ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ॥*
*ਪੰਨਾ - 383*

*ਧਾਰਨਾ - ਕੋਈ ਨਾਉਂ ਨਾ ਜਾਣੇ ਮੇਰਾ,*
*ਗੁਰੂ ਜੀ ਸਭ ਤੇਰੀ ਵਡਿਆਈ ਐ -2, 2.*
*ਤੇਰੀ ਵਡਿਆਈ ਐ,*
*ਗੁਰੂ ਜੀ ਸਭ ਤੇਰੀ ਵਡਿਆਈ ਐ -2, 2.*
*ਕੋਈ ਨਾਉਂ ਨਾ ਜਾਣੇ ਮੇਰਾ -2.*

*ਧਾਰਨਾ - ਤੇਰੀ ਨਾਮ ਨੇ ਸਹਾਇਤਾ ਕਰਨੀ,*
*ਔਖੀ ਵੇਲਾ-ਔਖੀ ਵੇਲਾ-2, 2.*
*ਔਖੀ ਵੇਲਾ, ਔਖੀ ਵੇਲਾ,*
*ਔਖੀ ਵੇਲਾ, ਔਖੀ ਵੇਲਾ-2*
*ਤੇਰੀ ਨਾਮ ਨੇ ਸਹਾਇਤਾ ਕਰਨੀ, -2.*

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*
*ਪੰਨਾ - 70*

ਸਾਧ ਸੰਗਤ ਜੀ! ਗੱਜ ਕੇ ਬੋਲਣਾ, ਸਤਿਨਾਮ ਸ੍ਰੀ ਵਾਹਿਗੁਰੂ। ਆਪ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿਚ ਪਹੁੰਚੇ ਹੋ, ਕਲਜੁਗ ਦਾ ਸਮਾਂ ਹੈ। ਗੁਰੂ ਪੰਜਵੇਂ ਪਾਤਸ਼ਾਹ ਜੀ ਨੂੰ ਬੇਨਤੀ ਕਰਕੇ ਸੰਗਤ ਨੇ ਪੁਛਿਆ -

*ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*
*ਪੰਨਾ - 747*

ਕਲਜੁਗ ਦੇ ਅੰਦਰ ਕਰਮਾਂ ਧਰਮਾਂ ਨੂੰ, ਪੁੰਨਾਂ ਨੂੰ, ਤੀਰਥ ਯਾਤਰਾ ਅਤੇ ਦਾਨ ਦੇ ਫਲ ਨੂੰ ਜਮ ਲੁੱਟ ਲੈਂਦੇ ਹਨ। ਸਤਿਗੁਰੂ ਜੀ! ਕੋਈ ਕਰਮ ਐਸਾ ਵੀ ਹੈ ਜਿਸ ਨੂੰ ਜਮਦੂਤ ਨਾ ਲੁੱਟ ਸਕਣ? ਕਲਜੁਗ ਦੇ ਅੰਦਰ ਕੋਈ ਐਸਾ ਪੁੰਨ ਵੀ ਹੈ ਜੋ ਲੁਟਿਆ ਨਾ ਜਾ ਸਕੇ? ਮਹਾਰਾਜ ਕਹਿੰਦੇ ਹਨ ਇਕ ਐਸਾ ਪੁੰਨ ਹੈ, ਜਿਸ ਦੇ ਫਲ ਕੋਈ ਅੰਦਾਜ਼ਾ ਵੀ ਨਹੀਂ ਲਗਾ ਸਕਦਾ, ਉਹ ਹੈ ਸਤਸੰਗ ਵਿਚ ਚੱਲ ਕੇ ਆਉਣਾ। ਜਿਹੜਾ ਕੋਈ ਜਿੰਨੇ ਵੀ ਕਦਮ ਚਲ ਕੇ ਆਉਂਦਾ ਹੈ ਉਸ ਨੂੰ ਉਤਨੇ ਹੀ ਅਸ੍ਵਮੇਧ ਜਗਾਂ ਦਾ ਫਲ ਮਿਲਦਾ ਹੈ। ਇਥੇ ਆ ਕੇ ਚਿੱਤ ਬਿਰਤੀਆਂ ਨੂੰ ਇਕਾਗਰ ਕਰਕੇ, ਬਾਹਰੋਂ ਧਿਆਨ ਰੋਕ ਕੇ, ਧਿਆਨ ਦੇ ਨਾਲ, ਸ਼ਰਧਾ ਦੇ ਨਾਲ, ਨਿਸ਼ਕਾਮਤਾ ਦੇ ਨਾਲ ਇਕਾਗਰਤਾ ਦੇ ਨਾਲ, ਭਰੋਸੇ ਦੇ ਨਾਲ, ਨਿਰ ਸੰਸੇ ਹੋ ਕੇ, ਜਦੋਂ ਕੀਰਤਨ, ਗੁਰਬਾਣੀ ਵਿਚਾਰ, ਗੁਰੂ ਸ਼ਬਦ ਨੂੰ ਸੁਣਦਾ ਹੈ, ਕੀਰਤਨ ਵਿਚ ਬੋਲਦਾ ਹੈ, ਉਸ ਵੇਲੇ ਬੇਅੰਤ ਫਲ ਹੋਇਆ ਕਰਦਾ ਹੈ -

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*
*ਪੰਨਾ - 546*

